ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ



# ਵਿਗਿਆਨਕ ਵਿਚਾਰ

ਸੰਪਾਦਕ: ਰਜਪਾਲ ਸਿੰਘ

ਕੀਮਤ: 2 ਰੁਪਏ

7 ਅੰਕ--ਜੂਨ 1988

**ਅੰਦਰ ਪੜ੍ਹੋ**

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature .............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ: 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ
ਜੀਵਨ ਲਾਲ ਸ਼ਹਿਣਾ
ਸੁਖਾਨੰਦ ਬਸਤੀ
ਤਪਾ—148108

ਸਲਾਨਾ ਚੰਦਾ = 20 ਰੁਪੈ
ਲਾਈਫ ਮੈਂਬਰ = 200 ਰੁਪੈ

ਪ੍ਰਕਾਸ਼ਨ—ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਇੰਦਰਾ ਕੰਪੋਜ਼ਿੰਗ ਹਾਊਸ ਦੁਆਰਾ ਐਨ. ਕੇ. ਪ੍ਰਿੰਟਿੰਗ ਏਜੰਸੀ ਜਲੰਧਰ ਤੋਂ ਛਪਵਾ ਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੋਦ ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

## ਏਕਤਾ ਸਮੇਂ ਦੀ ਮੁੱਖ ਲੋੜ

ਅੱਜ ਸਾਡੇ ਸਮਾਜ ਅਤੇ ਦੇਸ਼ ਦੀ ਜੋ ਭੈੜੀ ਹਾਲਤ ਹੈ ਇਹ ਤਾਂ ਸਭ ਦੇ ਸਾਹਮਣੇ ਹੀ ਹੈ, ਪਰ ਇਸਤੋਂ ਵੀ ਮਾੜੀ ਗੱਲ ਇਹ ਹੈ ਕਿ ਇਹ ਹਾਲਤਾਂ ਹੋਰ ਵੀ ਭੈੜੀਆਂ ਹੁੰਦੀਆਂ ਜਾ ਰਹੀਆਂ ਹਨ ਅਤੇ ਨੇੜ ਭਵਿੱਖ ਵਿਚ ਇਹਨਾਂ ਦੇ ਚੰਗੇ ਰੁਖ ਮੋੜਾ ਕੱਟਣ ਦੀ ਕੋਈ ਆਸ ਨਜ਼ਰ ਨਹੀਂ ਆ ਰਹੀ। ਇਕ ਪਾਸੇ ਲੋਕ ਆਰਥਿਕ ਤੌਰ ਤੇ ਬੁਰੀ ਤਰ੍ਹਾਂ ਮਧੋਲੇ ਜਾ ਰਹੇ ਹਨ ਤਾਂ ਦੂਸਰੇ ਪਾਸੇ ਫ਼ਿਰਕੂ ਜਨੂੰਨ ਲੋਕਾਂ ਦੇ ਦਿਮਾਗਾਂ ਵਿਚ ਚੜ੍ਹਾਇਆ ਜਾ ਰਿਹਾ ਹੈ। ਭ੍ਰਿਸ਼ਟਾਚਾਰ, ਬੇਰੁਜ਼ਗਾਰੀ, ਜਾਤ-ਪਾਤ ਆਦਿ ਵਰਗੀਆਂ ਅਲਾਮਤਾਂ ਤਾਂ ਪਹਿਲਾਂ ਹੀ ਸਾਡੇ ਸਮਾਜ ਵਿਚ ਪੱਕੇ ਪੈਰ ਜਮਾਈ ਬੈਠੀਆਂ ਹਨ। ਅਜਿਹੀਆਂ ਹਾਲਤਾਂ ਨੂੰ ਕੇਵਲ ਇੱਕਠੇ ਹੋਏ ਲੋਕ ਹੀ ਜਥੇਬੰਦ ਹੋ ਕੇ ਬਦਲ ਸਕਦੇ ਹਨ। ਪ੍ਰੰਤੂ ਅਫ਼ਸੋਸ ਦੀ ਗੱਲ ਹੈ ਕਿ ਮੌਜੂਦਾ ਢਾਂਚੇ ਦਾ ਵਿਰੋਧ ਕਰਨ ਦਾ ਦਾਅਵਾ ਕਰਨ ਵਾਲੀਆਂ ਤਾਕਤਾਂ ਖੁਦ ਬੁਰੀ ਤਰ੍ਹਾਂ ਵੰਡੀਆਂ ਹੋਈਆਂ ਹਨ। ਗੱਲ ਚਾਹੇ ਪਾਰਟੀਆਂ ਦੀ ਹੋਵੇ ਅਤੇ ਚਾਹੇ ਜਨਤਕ ਜਥੇਬੰਦੀਆਂ ਦੀ, ਇਕੋ ਨਿਸ਼ਾਨੇ ਅਤੇ ਉਦੇਸ਼ ਨੂੰ ਸਮਰਪਤ ਹੋਣ ਦਾ ਦਾਅਵਾ ਕਰਨ ਦੇ ਬਾਵਜੂਦ ਉਹ ਖੁਦ ਇਕ ਜਥੇਬੰਦੀ ਦੇ ਰੂਪ ਵਿਚ ਇੱਕਠੀਆਂ ਨਹੀਂ ਹੁੰਦੀਆਂ। ਅਕਸਰ ਉਹਨਾਂ ਵਿਚ ਆਪਸੀ ਖਿਚੋਤਾਣ ਚਲਦੀ ਰਹਿੰਦੀ ਹੈ ਅਤੇ ਸਿੱਟੇ ਵਜੋਂ ਜਿਸ ਨਿਸ਼ਾਨੇ ਨੂੰ ਲੈ ਕੇ ਉਹ ਹੋਂਦ ਵਿਚ ਆਈਆਂ ਹੁੰਦੀਆਂ ਹਨ ਉਸ ਨਿਸ਼ਾਨੇ ਦੀ ਪੂਰਤੀ ਵੱਲ ਉਹ ਕੋਈ ਗਿਣਨਯੋਗ ਰੋਲ ਨਹੀਂ ਕਰ ਸਕਦੀਆਂ। ਇਹ ਹਾਲਤ ਬਦਸਤੂਰ ਜਾਰੀ ਹੈ। ਬਹੁਤੀ ਵਾਰ ਇਸਦੇ ਪਿੱਛੇ ਨੀਤੀਆਂ ਵਿਚ ਕੋਈ ਬੁਨਿਆਦੀ ਮਤਭੇਦ ਹੋਣ ਦੀ ਬਜਾਏ ਕੇਵਲ ਜਾਤੀ ਰੰਜਿਸ਼ਾਂ ਜਾਂ ਦੋਮ ਦਰਜੇ ਦੇ ਮਤਭੇਦ ਹੀ ਹੁੰਦੇ ਹਨ।

ਅਜਿਹੇ ਮੌਕੇ ਤੇ ਜਦੋਂ ਹਰ ਖੇਤਰ ਵਿਚ ਬਣੀਆਂ ਵੱਖ-ਵੱਖ ਜਥੇਬੰਦੀਆਂ ਦੇ ਏਕੇ ਦੀ ਸਖਤ ਜ਼ਰੂਰਤ ਹੈ ਤਾਂ ਕੁਝ ਲੋਕ ਆਪਣੇ ਨਿੱਜੀ ਹਿਤਾਂ ਅਤੇ ਹਾਉਮੈ ਨੂੰ ਮੁੱਖ ਰੱਖਦੇ ਹੋਏ ਏਕਤਾ ਤੋਂ ਆਨੀ ਬਹਾਨੀ ਟਾਲਾ ਵੱਟਦੇ ਹਨ। ਹੋਰ ਤਾਂ ਹੋਰ ਇਕ ਪਾਰਟੀ ਨੇ ਤਾਂ ਆਪਣੇ ਵਰਕਰਾਂ ਨੂੰ ਨੀਤੀ ਦੇ ਪੱਧਰ ਤੇ ਇਹ ਹਦਾਇਤ ਕੀਤੀ ਹੋਈ ਹੈ ਕਿ ਕੇਵਲ ਉਸ ਹਾਲਤ ਵਿਚ ਹੀ ਇਕ ਜਥੇਬੰਦੀ ਵਿਚ ਰਹਿਣਾ ਹੈ ਜੇ ਲੀਡਰਸ਼ਿਪ ਆਪਣੇ ਕੋਲ ਹੋਵੇ। ਜੇ ਘੱਟ ਗਿਣਤੀ ਵਿਚ ਹੋਵੋਂ ਜਾਂ ਲੀਡਰਸ਼ਿਪ ਹੱਥ ਵਿਚ ਆਉਂਦੀ ਨਾ ਲੱਗੇ ਤਾਂ ਫੁੱਟ ਪਾ ਕੇ ਵੱਖਰੀ ਜਥੇਬੰਦੀ ਖੜੀ ਕਰ ਲਵੋ। ਲੋਕ ਹਿਤਾਂ ਲਈ ਇਸ ਤੋਂ ਵਧੇਰੇ ਹਾਨੀਕਾਰਕ ਨੀਤੀ ਕੀ ਹੋ ਸਕਦੀ ਹੈ?

(ਬਾਕੀ ਅੰਤਿਮ ਸਫੇ ਤੇ)

ਭੁੱਲ ਦੀ ਸੋਧ—ਵਿਗਿਆਨਕ ਵਿਚਾਰ ਦੇ ਅੰਕ ਮਈ-88 ਵਿਚ ਛਪਿਆ ਲੇਖ 'ਸਮਾਜਿਕ ਚੇਤਨਾ' ਮੂਲ ਰੂਪ ਵਿਚ ਪੰਜਾਬੀ ਦੇ ਪ੍ਰਸਿੱਧ ਲੇਖਕ ਅਤੇ ਅਲੋਚਕ ਪ੍ਰੋ: ਤੇਜਵੰਤ ਮਾਨ ਦਾ ਲਿਖਿਆ ਹੋਇਆ ਸੀ। ਮੁਕੰਦ ਸਿੰਘ ਕਮਲ ਵਲੋਂ ਇਸਨੂੰ ਕੁਝ ਬਦਲਵੇਂ ਰੂਪ ਵਿਚ ਵਿਗਿਆਨਕ ਵਿਚਾਰ ਵਿਚ ਛਪਣ ਹਿਤ ਭੇਜਿਆ ਗਿਆ ਸੀ।



ਆ,
ਗਈ,
ਤੋਂ ਵੀ
ਮੌਜੂਦਾ

# ਰਮਾਇਣ : ਇਤਿਹਾਸ ਜਾਂ ਕਲਪਣਾ

ਡਾ. ਸੁਰੇਂਦਰ ਅਜਨਾਤ
ਐਮ. ਏ. (ਸੰਸਕ੍ਰਿਤ ਅਤੇ ਹਿੰਦੀ), ਪੀ. ਐਚ.ਡੀ.

ਜਦੋਂ ਤੋਂ ਦੂਰਦਰਸ਼ਨ ਤੇ ਰਮਾਇਣ ਦਾ ਧਾਰਾਵਾਹਕ ਰੂਪ ਵਿਚ ਪ੍ਰਸਾਰਨ ਹੋ ਰਿਹਾ ਹੈ, ਉਦੋਂ ਤੋਂ ਆਮ ਆਦਮੀ ਦੇ ਮਨ ਵਿਚ ਅਨੇਕਾਂ ਪ੍ਰਸ਼ਨ ਉੱਠ ਰਹੇ ਹਨ ਜਿੰਨ੍ਹਾਂ ਦੇ ਉੱਤਰ ਅਸਾਨੀ ਨਾਲ ਤੇ ਪ੍ਰਮਾਣਿਕ ਰੂਪ ਵਿਚ ਨਾ ਮਿਲਣ ਕਰਕੇ, ਆਮ ਆਦਮੀ ਬੇਚੈਨੀ ਜਿਹੀ ਮਹਿਸੂਸ ਕਰਦਾ ਹੈ।

ਸਭ ਤੋਂ ਪਹਿਲਾ ਪ੍ਰਸ਼ਨ ਇਹ ਉਠਦਾ ਹੈ ਕਿ ਜੋ ਕੁਝ ਦੂਰਦਰਸ਼ਨ ਤੇ ਦਿਖਾਇਆ ਜਾਂਦਾ ਹੈ, ਕੀ ਉਹ ਇਤਿਹਾਸ ਹੈ ਜਾਂ ਮਿਥਿਹਾਸ?

ਇਤਿਹਾਸ ਵਿਚ ਨਿਰੀ ਗੱਪਬਾਜ਼ੀ ਅਤੇ ਅਜਿਹੀਆਂ ਘਟਨਾਵਾਂ ਨਹੀਂ ਹੁੰਦੀਆਂ ਜੋ ਵਿਸ਼ਵਾਸ ਕਰਨ ਯੋਗ ਨਾ ਹੋਣ। ਪਰ ਮਿਥਿਹਾਸ ਵਿਚ ਜ਼ਮੀਨ ਅਸਮਾਨ ਦੇ ਕੁਲਾਬੇ ਬਿਨਾਂ ਕਿਸੇ ਝਿਜਕ ਦੇ ਮਿਲਾਏ ਜਾ ਸਕਦੇ ਹਨ।

### ਰਾਮਾਇਣ ਕੀ ਹੈ?

ਪੱਛਮੀ ਵਿਦਵਾਨਾਂ ਨੇ ਰਮਾਇਣ ਦੇ ਸਰੂਪ ਸਬੰਧੀ ਪ੍ਰਸ਼ਨ ਸਭ ਤੋਂ ਪਹਿਲਾਂ ਉਠਾਇਆ ਅਤੇ ਇਸਦਾ ਉੱਤਰ ਲੱਭਣ ਲਈ ਬਹੁਤ ਜਤਨ ਕੀਤੇ।

**ਵੈਬਰ ਦਾ ਮਤ**—ਜਰਮਨ ਵਿਦਵਾਨ ਡਾ. ਏ. ਏ. ਵੈਬਰ ਨੇ ਆਪਣੀ ਪੁਸਤਕ 'ਆਨ ਦ ਰਮਾਇਣ' (ਪੰਨਾ 11 ਤੋਂ ਅੱਗੇ) ਅਤੇ Uber das Ramayana (ABA 1870) ਵਿਚ ਕਿਹਾ ਹੈ ਕਿ ਰਮਾਇਣ ਕੋਈ ਇਤਿਹਾਸ ਨਹੀਂ ਸਗੋਂ ਇਸ ਵਿਚ ਬੋਧੀ ਤੇ ਯੂਨਾਨੀ ਸੋਮਿਆਂ ਤੋਂ ਪ੍ਰਾਪਤ ਸੂਚਨਾਵਾਂ ਨੂੰ ਕਵੀ ਨੇ ਕੁਝ ਕੁ ਬਦਲ ਕੇ ਵਿਸਥਾਰ ਪ੍ਰਦਾਨ ਕੀਤਾ ਹੈ।

ਬੋਧੀ ਸਾਹਿਤ ਵਿਚ 'ਦਸ਼ਰਥ ਜਾਤਕ' ਨਾਮੀ ਰਚਨਾ ਮਿਲਦੀ ਹੈ ਜਿਸ ਵਿਚ ਰਾਮ, ਲਛਮਣ ਤੇ ਸੀਤਾ ਨੂੰ ਆਪੋ ਵਿਚ ਭੈਣ ਭਰਾ ਲਿਖਿਆ ਗਿਆ ਹੈ। ਇਨ੍ਹਾਂ ਤਿੰਨਾਂ ਨੂੰ ਦਸ਼ਰਥ ਆਪਣੀ ਰਾਜਧਾਨੀ ਬਨਾਰਸ ਤੋਂ ਇਸ ਲਈ ਜੰਗਲ ਵਿਚ 14 ਵਰ੍ਹਿਆਂ ਲਈ ਭੇਜ ਦਿੰਦਾ ਹੈ ਤਾਂ ਜੋ ਉਹਨਾਂ ਨੂੰ ਉਨ੍ਹਾਂ ਦੀ ਮਤਰੇਈ ਮਾਂ ਕੋਈ ਨੁਕਸਾਨ ਨਾ ਪਹੁੰਚਾ ਸਕੇ। ਰਾਮ ਜੰਗਲ ਵਿਚ ਸੀਤਾ ਨਾਲ ਸ਼ਾਦੀ ਕਰ ਲੈਂਦਾ ਹੈ ਤੇ 14 ਵਰ੍ਹਿਆਂ ਮਗਰੋਂ ਉਹ ਮੁੜ ਬਨਾਰਸ ਆ ਕੇ ਤੁਲਸੀ ਆਦਿ ਸੰਭਾਲ ਲੈਂਦਾ ਹੈ। ਇਥੇ ਕਹਾਣੀ ਮੁੱਕ ਜਾਂਦੀ [illegible] ਕਹਿ ਸਕਦੇ ਹਾਂ [illegible] ਰਮਾਇਣ 'ਗਊ ਦੀ

ਇਸ ਵਿਚ ਸੀਤਾ ਨੂੰ ਅਗਵਾ [illegible] ਹੈ, ਜਿਸ ਵਿਚ ਸਾਰੀ ਰਾਵਣ ਨਾਲ ਯੁੱਧ ਆਦਿ ਦਾ ਕੋਈ ਜ਼ਿ[illegible] ਗਿਆ ਹੈ ਤੇ ਰਿਸ਼ੀ ਵੈਬਰ ਦਾ ਇਹ ਕਹਿਣਾ ਹੈ ਕਿ ਇਹ [illegible] ਰਚਨਾ ਦਾ ਮਜ਼ਾਕ ਯੂਨਾਨੀ ਕਵੀ ਹੋਮਰ ਤੋਂ ਲਈ ਗਈ। [illegible] ਨਾਮੀਂ ਮਹਾਂਕਾਵ ਵਿਚ ਪੈਰਿਸ ਦੁਆਰਾ [illegible] ਕੀਤੇ ਜਾਣ ਦਾ ਵਰਨਣ ਕੀਤਾ ਹੈ, [illegible] ਸਿੱਧ ਹੁੰਦਾ ਹੈ ਕਿ ਯੂਨਾਨੀ ਸੈਨਾ ਟਰਾਏ ਦੀ ਘੇਰਾਬੰਦੀ ਕਰਦੀ ਹੈ। ਇਸਦੇ ਆਧਾਰ ਤੇ ਰਮਾਇਣ ਵਿਚ 'ਦਸ਼ਰਥ ਜਾਤਕ' ਦੀ ਕਹਾਣੀ ਵਿਚ ਵਾਧਾ ਤੇ ਪਰਿਵਰਤਨ ਕਰਕੇ ਸੀਤਾ-ਹਰਨ ਤੇ ਲੋਕਾਂ ਤੇ ਚੜ੍ਹਾਈ ਦੀ ਕਹਾਣੀ ਤਿਆਰ ਕੀਤੀ ਗਈ।

**ਯਾਕੋਬੀ ਦਾ ਮਤ**—

ਇਕ ਦੂਜੇ ਜਰਮਨ ਵਿਦਵਾਨ ਡਾ. ਯਾਕੋਬੀ ਦਾ ਆਪਣੀ ਪੁਸਤਕ Das Ramayana, Bonn 1893 ਵਿਚ ਕਹਿਣਾ ਹੈ ਕਿ ਰਮਾਇਣ ਦੀ ਕਹਾਣੀ ਵਿਚਲੀਆਂ ਅਯੁਧਿਆ ਨਾਲ ਸੰਬੰਧਿਤ ਘਟਨਾਵਾਂ ਇਤਿਹਾਸਕ ਹਨ।

ਡਾ. ਯਾਕੋਬੀ ਦਾ ਅਗੋਂ ਕਹਿਣਾ ਹੈ ਕਿ ਅਯੁਧਿਆ ਤੋਂ ਬਾਹਰ ਜੋ ਘਟਨਾਵਾਂ ਵਰਣਤ ਹਨ ਉਹ ਵੈਦਿਕ ਸਾਹਿਤ ਵਿਚੋਂ ਲਈਆਂ ਗਈਆਂ ਸੂਚਨਾਵਾਂ ਦੇ ਆਧਾਰ ਤੇ ਕਲਪਿਤ ਕੀਤੀਆਂ ਗਈਆਂ ਹਨ।

ਵੈਦਿਕ ਸਾਹਿਤ ਵਿਚ ਇੰਦਰ ਦਾ ਜ਼ਿਕਰ ਹੈ ਜੋ ਸੀਤਾ ਭਾਵ ਸਿਆੜ ਨਾਲ ਬਹੁਤ ਨੇੜਿਓਂ ਜੁੜਿਆ ਹੋਇਆ ਹੈ, ਕਿਉਂਕਿ ਉਹ ਵਰਖਾ ਦਾ ਦੇਵਤਾ ਹੈ। ਇਹ ਇੰਦਰ ਵਰਖਾ ਦਾ ਦੇਵਤਾ ਹੋਣ ਕਰਕੇ ਗਊਆਂ ਨਾਲ ਵੀ ਜੁੜਿਆ ਹੋਇਆ ਹੈ। ਜੇ ਵਰਖਾ ਨਾ ਹੋਵੇ ਤਾਂ ਗਊਆਂ ਰਖਣੀਆਂ ਮੁਸ਼ਕਿਲ ਹੋ ਜਾਂਦੀਆਂ ਹਨ ਤੇ ਚਾਰੇ ਦੀ ਥੋੜ ਕਰਕੇ ਦੂਜੇ ਸ਼ਕਤੀਸ਼ਾਲੀ ਭਾਵ ਚਾਰੇ ਦੇ ਮਾਲਕ ਉਨ੍ਹਾਂ ਨੂੰ ਹਥਿਆ ਲੈਂਦੇ ਹਨ। ਵੈਦਿਕ ਸਾਹਿਤ ਵਿਚ ਪਾਣੀਆਂ (ਇਕ ਜਾਤ ਦਾ ਨਾਂ) ਦੁਆਰਾ ਇਸੇ ਤਰ੍ਹਾਂ ਗਊਆਂ ਦੇ ਚੁਰਾਉਣ ਭਾਵ ਹਥਿਆਉਣ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਨੂੰ ਇੰਦਰ ਮੁੜ ਪ੍ਰਾਪਤ ਕਰਦਾ ਹੈ।

ਯਾਕੋਬੀ ਦਾ ਕਹਿਣਾ ਹੈ ਕਿ ਇੰਦਰ ਨੂੰ ਰਮਾਇਣ ਰਾਮ ਦਾ ਰੂਪ ਦੇ ਦਿੱਤਾ ਗਿਆ ਹੈ ਤੇ ਸਿਆੜ ਦਾ ...ਰਣ (Personification) ਕਰਕੇ ਉਸਨੂੰ ਔਰਤ ... ਗਿਆ ਹੈ। ਗਊਆਂ ਦੇ ਅਗਵਾ ਕੀਤੇ ਜਾਣ ਨੂੰ ...ਤਾ ਕੀਤੇ ਜਾਣ ਦਾ ਰੂਪ ਦੇ ਦਿੱਤਾ ਗਿਆ।

...ਦਰ ਸੇਨ — ਪੱਛਮੀ ਵਿਦਵਾਨਾਂ ਦੀ ਤਰ੍ਹਾਂ ...ਨੇ ਵੀ ਰਮਾਇਣ ਦੇ ਸਰੂਪ ਬਾਬਤ ...ਕੀਤਾ ਹੈ। ਡਾ. ਦਿਨੇਸ਼ ਚੰਦਰ ਸੇਨ ...The Bengali Ramayanas', ...ਰ ਕਹਿਣਾ ਹੈ ਕਿ ਰਮਾਇਣ ਦੀ ...ਰ ਭਾਰਤ ਵਿਚ ਰਾਮ ਸਬੰਧੀ ਕੁਝ ... ਤੇ ਦੱਖਣ ਵਿਚ ਰਾਵਣ ਸਬੰਧੀ। ਇਵ... ਕੁਝ ਥਾਵਾਂ ਤੇ ਪ੍ਰਚੀਨ ਕਾਲ ਤੋਂ ਚੱਲੀ ਆ ਰਹੀ ਵਾਨਰ-ਪੂਜਾ ਪ੍ਰਚਲਿਤ ਸੀ (ਇਹ ਪੂਜਾ Totem (ਚਿੰਨ ਪੂਜਾ) ਦੇ ਤੌਰ ਤੇ ਸ਼ੁਰੂ ਹੋਈ ਸੀ ਤੇ ਬਾਅਦ ਵਿਚ ਪੂਰਵ ਸਤਿਕਾਰ ਅਤੇ ਅੰਧ-ਵਿਸ਼ਵਾਸ ਵਜੋਂ ਚਲਦੀ ਰਹੀ ਹੈ।

ਚਿੱਠ...
ਸੰਪਾਦਕ 'ਵਿਗਿਆਨ...
ਪੋਸਟ ਬਾਕਸ ਨੰ: 34
ਕੋਟ ਕਪੂਰਾ-15120...

ਰਮਾਇਣ ਵਿਚ ਇਨ੍ਹਾਂ ਤਿੰਨਾਂ ਭਿੰਨ-ਭਿੰਨ ਵਸਤਾਂ ਨੂੰ ਜਿਨ੍ਹਾਂ ਦਾ ਆਪੋ ਵਿਚ ਕੋਈ ਸਬੰਧ ਨਹੀਂ ਸੀ ਇਕ ਥਾਂ ਰੱਖ ਕੇ ਉਨ੍ਹਾਂ ਨੂੰ ਆਪੋ ਵਿਚ ਜੋੜ ਦਿੱਤਾ ਗਿਆ ਤੇ ਇੰਜ ਰਮਾਇਣ ਬਣ ਗਈ।

**ਵਾਲਮੀਕ ਦਾ ਮਤ**—ਅਸੀਂ ਉੱਪਰ ਦੇਖਿਆ ਹੈ ਕਿ ਪੱਛਮੀ ਤੇ ਭਾਰਤੀ ਵਿਦਵਾਨਾਂ ਨੇ ਰਮਾਇਣ ਦੇ ਸਰੂਪ ਬਾਬਤ ਆਧੁਨਿਕ ਯੁੱਗ ਵਿਚ ਵਿਚਾਰ ਕੀਤਾ ਹੈ। ਪਰ ਪ੍ਰਸ਼ਨ ਉਠਦਾ ਹੈ ਕਿ ਵਾਲਮੀਕ ਦਾ ਆਪਣੀ ਰਚਨਾ ਬਾਬਤ ਖੁਦ ਕੀ ਵਿਚਾਰ ਹੈ? ਉਸਨੇ ਇਸ ਨੂੰ ਇਤਿਹਾਸ ਕਿਹਾ ਜਾਂ ਮਿਥਿਹਾਸ ਜਾਂ ਕੁਝ ਹੋਰ? ਇਸਦਾ ਉੱਤਰ ਵਾਲਮੀਕ ਦੀ ਰਮਾਇਣ ਵਿਚ ਅਨੇਕਾਂ ਥਾਂਵਾਂ ਤੇ ਮਿਲਦਾ ਹੈ ਉਸਨੇ ਆਪਣੀ ਰਚਨਾ ਨੂੰ ਨਾ ਇਤਿਹਾਸ ਕਿਹਾ ਹੈ ਤੇ ਨਾ ਮਿਥਿਹਾਸ, ਉਸ ਨੇ ਇਸਨੂੰ 'ਕਾਵਿ' ਕਿਹਾ ਹੈ (ਵੇਖੋ ਬਾਲ ਕਾਂਡ 2/35, ਯੁੱਧ ਕਾਂਡ 128/107, 112, 114, ਉੱਤਰ ਕਾਂਡ 111/3, 16) ਸਪੱਸ਼ਟ ਹੈ ਕਿ ਕਾਵਿ ਅਸਲੀਅਤ ਤੇ ਕਲਪਨਾ ਦਾ ਮਿਲਗੋਭਾ ਹੁੰਦਾ ਹੈ, ਇਹ ਅਲੱਗ ਗੱਲ ਹੈ ਕਿ ਦੋਹਾਂ 'ਚੋਂ ਕਿਤੇ ਇਕ ਤੱਤ ਦੀ ਬਹੁਤਾਤ ਹੋਵੇ ਤੇ ਕਿਤੇ ਦੂਜੇ ਦੀ, ਜਾਂ ਦੋਵੇਂ ਬਰਾਬਰ ਹੋਣ। ਇਸ ਤੋਂ ਸਿੱਧ ਹੁੰਦਾ ਹੈ ਕਿ ਵਾਲਮੀਕ ਨੇ ਵੀ ਆਪਣੀ ਰਚਨਾ ਨੂੰ ਨਿਰੋਲ ਇਤਿਹਾਸ ਕਦੇ ਨਹੀਂ ਕਿਹਾ।

**ਸਾਡਾ ਮਤ**—ਵਾਲਮੀਕ ਦੀ ਰਮਾਇਣ ਦਾ ਅਧਿਐਨ ਕਰਨ ਉਪਰੰਤ ਇੰਝ ਪ੍ਰਤੀਤ ਹੁੰਦਾ ਹੈ ਕਿ ਇਹ ਸਾਰੀ ਕਹਾਣੀ ਉਸ ਸਮੇਂ ਹੋਈ ਇਕ ਘਟਨਾ ਦਾ ਕਲਪਨਾ ਪੂਰਨ ਵਿਸਥਾਰ ਹੈ ਜਦੋਂ ਆਰੀਆ ਇਸ ਦੇਸ਼ ਵਿਚ ਇਥੋਂ ਦੇ ਮੂਲ ਨਿਵਾਸੀਆਂ ਨੂੰ ਧੁਰ ਦੱਖਣ ਵੱਲ ਭੱਜਣ ਲਈ ਮਜ਼ਬੂਰ ਕਰ ਰਹੇ ਸਨ। ਦੱਖਣ ਵਿਚ ਅਜੇ ਆਰੀਆਂ ਦਾ ਕੋਈ ਰਾਜ ਸਥਾਪਿਤ ਨਹੀਂ ਹੋਇਆ ਸੀ। ਕਿਤੇ ਕਿਤੇ ਉਹਨਾਂ ਦੀ ਕੋਈ-ਕੋਈ ਬਸਤੀ ਵਸੀ ਸੀ। ਉਸ ਸਮੇਂ ਬਹੁਪਤਨੀ ਪ੍ਰਥਾ ਕਾਰਨ ਰਾਜ ਪਰਿਵਾਰ ਵਿਚ ਰਾਜਗੱਦੀ ਪ੍ਰਾਪਤ ਕਰਨ ਲਈ ਸਾਜਿਸ਼ ਹੋਈ ਤੇ ਪਰਿਵਾਰ ਦੇ ਵੱਡੇ ਲੜਕੇ ਨੂੰ ਘਰੋਂ ਬੇਘਰ ਹੋਣਾ ਪਿਆ। ਉਹ ਘੁੰਮਦਾ ਘੁੰਮਦਾ ਦੱਖਣ ਵੱਲ ਚਲੇ ਗਿਆ, ਜਿੱਥੇ ਉਸਦੀ ਪਤਨੀ ਅਗਵਾ ਕਰ ਲਈ ਗਈ, ਜਿਸਨੂੰ ਮੁੜ ਪ੍ਰਾਪਤ ਕਰਨ ਲਈ ਉਸ ਕੁਝ ਲੋਕ ਸਹਾਇਕ ਬਣਾਏ। ਬਾਅਦ ਵਿਚ ਹੋਏ ਯੁੱਧ ਵਿਚ ਅਗਵਾਕਾਰ ਆਪਣੇ ਭਰਾ ਦੀ ਗੱਦਾਰੀ ਤੇ ਸਾਜਿਸ਼ ਸਦਕਾ ਮਾਰਿਆ ਗਿਆ, ਮਗਰੋਂ ਸ਼ਕਤੀਸਾਲੀ ਵੱਡੇ ਪੁੱਤਰ ਨੇ ਮੁੜ ਆਪਣੇ ਪਿਉ ਦਾ ਰਾਜ ਪ੍ਰਾਪਤ ਕਰ ਲਿਆ। ਬਸ ਇੰਨੀ ਕਹਾਣੀ ਅਸਲ ਵਿਚ ਹੋਈ ਹੋਵੇਗੀ।

ਦਰਾਵੜ, ਮੁਨੇਤੱਰ ਕਜ਼ਗਮ (ਡੀ. ਐਮ. ਕੇ.) ਦੇ ਮੋਢੀ ਰਾਮਾਸਵਾਮੀ ਨਾਇਕਰ ਦਾ ਵੀ ਇਹੋ ਵਿਚਾਰ ਹੈ (ਵੇਖੋ— Ramayan A True Study)

ਬਾਕੀ ਸਭ ਕੁਝ ਮੋਟੇ ਤੌਰ ਤੇ ਕਵੀ ਦੀ ਰਚਨਾ ਹੈ।

## ਰਮਾਇਣ ਕਿਹੜੀ?

ਜਦ ਅਸੀਂ ਰਮਾਇਣ ਦੀ ਗੱਲ ਕਰਦੇ ਹਾਂ ਤਾਂ ਉਸਦਾ ਕੀ ਅਰਥ ਹੈ? ਉਸਦਾ ਅਰਥ ਉਹ ਕਹਾਣੀ ਨਹੀਂ ਜੋ ਆਮ ਤੌਰ ਤੇ ਦੁਸਹਿਰੇ ਦੇ ਦਿਨਾਂ ਵਿਚ ਰਾਮ ਲੀਲਾ ਦੇ ਨਾਂ ਤੇ ਭੱਦੇ ਢੰਗ ਨਾਲ ਅਭਿਨਯ ਕਰ ਕੇ ਵਿਖਾਈ ਜਾਂਦੀ ਹੈ, ਨਾ ਹੀ ਉਸਦਾ ਅਰਥ ਉਹ ਮਿਲਗੋਭਾ ਹੈ ਜੋ ਦੂਰਦਰਸ਼ਨ ਤੇ ਰਮਾਇਣ ਦੇ ਨਾਂ ਹੇਠ ਪਰਚਾਰਿਆ ਜਾ ਰਿਹਾ ਹੈ। ਉਸਦਾ ਅਰਥ ਅੱਜ ਤੋਂ 400 ਕੁ ਸਾਲ ਪਹਿਲਾਂ ਰਚੀ ਗਈ ਤੁਲਸੀ ਦਾਸ ਦੀ ਰਮਾਇਣ ਵੀ ਨਹੀਂ ਜੋ ਬਹੁਤ ਤਾਜ਼ੀ ਰਚਨਾ ਹੈ। ਰਮਾਇਣ ਦਾ ਅਰਥ ਹੈ—ਵਾਲਮੀਕ ਦੀ ਰਮਾਇਣ, ਜੋ ਸਭ ਤੋਂ ਪਹਿਲੀ ਰਚਨਾ ਹੈ। ਉਕਤ ਰਮਾਇਣ ਦੇ ਅਨੁਸਾਰ ਤਾਂ ਵਾਲਮੀਕ ਰਮਾਇਣ ਦੀਆਂ ਘਟਨਾਵਾਂ ਦਾ ਸਮਕਾਲੀ ਸਿੱਧ ਹੁੰਦਾ ਹੈ, ਭਾਵੇਂ ਵਿਦਵਾਨਾਂ ਦਾ ਵਿਚਾਰ ਹੈ ਕਿ ਰਮਾਇਣ ਦਾ ਉੱਤਰ ਕਾਂਡ, ਜਿਸ ਵਿਚ ਉਹ ਰਾਮ ਦਾ ਸਮਕਾਲੀ ਆਖਿਆ ਗਿਆ ਹੈ, ਬਾਅਦ ਵਿਚ ਰਚੀ ਗਈ ਕਿਸੇ ਹੋਰ ਦੀ ਰਚਨਾ ਹੈ। ਜੇ ਵਾਲਮੀਕ ਨੂੰ ਰਾਮ ਦਾ ਸਮਕਾਲੀ ਨਾ ਵੀ ਮੰਨਿਆ ਜਾਵੇ ਤਾਂ ਵੀ ਇਹ ਤਾਂ ਇਕ ਦਮ ਸਪੱਸ਼ਟ ਹੈ ਕਿ ਉਸਦੀ ਰਚਨਾ ਰਮਾਇਣ ਦਾ ਸਭ ਤੋਂ ਪਹਿਲਾ ਤੇ ਪ੍ਰਮਾਣਕ ਗ੍ਰੰਥ ਹੈ।

ਜਿਵੇਂ ਪਹਿਲਾਂ ਕਿਹਾ ਗਿਆ ਹੈ, ਅੱਜ ਜੋ ਵਾਲਮੀਕੀ ਰਮਾਇਣ ਮਿਲਦੀ ਹੈ, ਉਹ ਵੀ ਉਸ ਰੂਪ ਵਿਚ ਨਹੀਂ ਹੈ ਜਿਸ ਵਿਚ ਵਾਲਮੀਕ ਨੇ ਲਿਖੀ ਸੀ। ਉਸ ਵਿਚ ਬਾਅਦ ਦੇ ਲਿਖਾਰੀਆਂ ਨੇ ਆਪਣੇ ਵਲੋਂ ਬਹੁਤ ਕੁਝ ਜੋੜਿਆ ਹੈ। ਮੋਟੇ ਤੌਰ ਤੇ ਵਾਲਮੀਕੀ ਰਮਾਇਣ ਦਾ ਪਹਿਲਾ (ਬਾਲ ਕਾਂਡ) ਅਤੇ ਅੰਤਿਮ (ਉੱਤਰ ਕਾਂਡ) ਕਾਂਡ ਬਾਅਦ ਵਿਚ ਕਿਸੇ ਅਗਿਆਤ ਲੇਖਕ ਨੇ ਉਸ ਵਿਚ ਮਿਲਾਏ।

ਪਰ ਗੱਲ ਇੱਥੇ ਹੀ ਨਹੀਂ ਮੁਕਦੀ। ਰਮਾਇਣ ਦੇ ਜੋ 5 ਕਾਂਡ ਬਚਦੇ ਹਨ, ਉਨ੍ਹਾਂ ਵਿਚ ਵੀ ਪੈਰ ਪੈਰ ਤੇ ਅਜਿਹੀਆਂ ਗੱਲਾਂ ਕਹੀਆਂ ਗਈਆਂ ਹਨ, ਜੋ ਬਾਅਦ ਵਿਚ ਹੀ ਮਿਲਾਈਆਂ ਗਈਆਂ ਜਾਪਦੀਆਂ ਹਨ। ਇਸ ਲਈ ਇਹ ਨਿਰਸੰਦੇਹ ਹੈ ਕਿ ਜੋ ਵਾਲਮੀਕੀ-ਰਮਾਇਣ ਅੱਜ ਮਿਲਦੀ ਹੈ, ਉਹ ਵਾਲਮੀਕ ਰਿਸ਼ੀ ਦੀ ਅਸਲ ਰਚਨਾ ਨਹੀਂ, ਸਗੋਂ ਉਸਦਾ ਮਿਲਾਵਟੀ ਸੰਸ਼ਕਰਣ ਹੈ।

ਪਰ ਜੋ ਰਮਾਇਣਾਂ ਬਾਅਦ ਵਿਚ ਰਚੀਆਂ ਗਈਆਂ, ਜਿਵੇਂ ਕਿ ਉੱਤਰੀ ਭਾਰਤ ਵਿਚ ਤੁਲਸੀ ਦੁਆਰਾ ਰਚੀ ਗਈ, ਉਹ ਵਾਲਮੀਕ ਦੀ ਮੌਜੂਦਾ ਮਿਲਾਵਟੀ ਰਮਾਇਣ ਤੋਂ ਵੀ ਜ਼ਿਆਦਾ ਨਕਲੀ ਮਾਲ ਹਨ। ਜੇ ਵਾਲਮੀਕ ਦੀ ਮੌਜੂਦਾ ਰਮਾਇਣ 'ਬਣਾਉਟੀ ਘਿਉ ਮਿਲਿਆ' ਹੈ ਤਾਂ ਤੁਲਸੀ ਆਦਿ ਦੀ ਰਮਾਇਣ ਨੂੰ 'ਨਿਰਾ ਬਣਾਉਟੀ ਘਿਉ' ਕਹਿ ਸਕਦੇ ਹਾਂ ਤੇ ਰਮਾਇਣ ਸਾਗਰ ਦੀ ਦੂਰਦਰਸ਼ਨੀ ਰਮਾਇਣ 'ਗਊ ਦੀ ਚਰਬੀ ਨੂੰ ਦੇਸੀ ਘਿਉ' ਕਹਿਣ ਸਮਾਨ ਹੈ, ਜਿਸ ਵਿਚ ਸਾਰੀ ਪਰੰਪਰਾ ਦਾ ਸਤਿਆਨਾਸ ਕੀਤਾ ਗਿਆ ਹੈ ਤੇ ਰਿਸ਼ੀ ਵਾਲਮੀਕ ਦੀ ਮਹਾਨ ਸਾਹਿਤਕ ਰਚਨਾ ਦਾ ਮਜ਼ਾਕ ਉਡਾਇਆ ਗਿਆ ਹੈ।

ਉਪਰੋਕਤ ਚਰਚਾ ਤੋਂ ਇਹ ਸਿੱਧ ਹੁੰਦਾ ਹੈ ਕਿ ਵਾਲਮੀਕ ਦੀ ਰਮਾਇਣ ਵਿਚ ਇਤਿਹਾਸ ਤੇ ਮਿਥਿਹਾਸ ਦਾ ਮਿਲਗੋਭਾ ਹੈ ਤੇ ਰਾਮਾਨੰਦ ਸਾਗਰ ਨੇ ਉਸ ਸਾਰੇ ਨੂੰ ਮਿਥਿਹਾਸ ਬਣਾ ਦਿੱਤਾ ਹੈ ਜਿਸਤੇ ਕੋਈ ਵੀ ਬੁਧੀਮਾਨ ਹਿੰਦੂ ਮਾਣ ਨਹੀਂ ਕਰ ਸਕਦਾ ਤੇ ਜਿਸਤੇ ਆਮ ਹਿੰਦੂ ਨੂੰ ਖੁਸ਼ ਹੋਣ ਦੀ ਬਜਾਏ ਰੋਣਾ ਚਾਹੀਦਾ ਹੈ। ਉਸਨੂੰ ਇਹ ਵਿਚਾਰ ਕਰਨਾ ਚਾਹੀਦਾ ਹੈ ਕਿ ਕੀ ਸਾਡਾ ਇਹੋ ਵਿਰਸਾ ਹੈ? ਜੇ ਇਹੋ ਹੈ ਤਾਂ ਇਸ ਵਿਚ ਕਿਹੜੀ ਮਹਾਨਤਾ ਹੈ, ਜਿਸ ਤੇ ਐਵੇਂ ਅਸੀਂ ਫੁੱਲੇ ਫਿਰਦੇ ਹਾਂ।

---

ਇਹਦੀ ਮੌਤ ਵਾਜ਼ਾਂ ਮਾਰਦੀ ਏ ਬਾਬਿਆਂ ਨਾਲ ਪੰਗਾ ਬੜਾ ਮਹਿੰਗਾ ਪੈਂਦਾ ਹੈ। ਸ਼ਰਨਜੀਤ ਆਪਣੀ ਮਾਤਾ ਕਸ਼ਮੀਰ ਕੌਰ ਨਾਲ ਆਪਣੇ ਘਰ ਆ ਗਿਆ। ਪੁਲੀਸ ਤੋਂ ਸ਼ਰਨਜੀਤ ਦਾ ਭਾਵ ਕਾਨੂੰਨੀ ਮੱਦਦ ਸੀ। ਕਿਉਂਕਿ ਲੜਾਈ ਝਗੜਾ ਹੋਣ ਦੀ ਸੰਭਾਵਨਾ ਪੈਦਾ ਹੋ ਗਈ ਸੀ ਸ਼ਰੀਕੇ ਦਾ ਕੰਮ ਸੀ।

ਬਾਬੇ ਨੇ ਅੱਜ 9-30 ਵਜੇ ਚੌਂਕੀ ਬੰਦ ਕਰਾ ਦਿੱਤੀ ਜਿਹੜੀ ਸਾਰੀ-ਸਾਰੀ ਰਾਤ ਲੋਕਾਂ ਦੀ ਨੀਂਦ ਖਰਾਬ ਹੁੰਦੀ ਰਹਿੰਦੀ ਸੀ। ਬਾਬੇ ਨੇ ਬਹਾਨਾ ਘੜ ਲਿਆ 'ਇੱਥੇ ਗੱਲ ਵਧ ਜਾਣ ਦਾ ਖਤਰਾ ਹੈ, ਬਾਕੀ ਚੌਂਕੀਆਂ ਮੈਂ ਆਪਣੇ ਘਰ ਹੀ ਭਰਾ ਦਿਆਂਗਾ।' ਰਾਤੋ-ਰਾਤ ਆਪਣੀ ਢੋਲ ਢਮਕਰੀ ਲੈ ਕੇ ਦੌੜ ਗਿਆ।

ਸਵੇਰੇ ਜਸਵੀਰ ਨੇ ਚੌਂਕੀ ਨਾ ਭਰੀ ਉਨ੍ਹਾਂ ਦੇ ਘਰ ਅਜੀਬ ਜਿਹੀ ਚੁੱਪ ਸੀ। ਸ਼ਰਨਜੀਤ ਸੱਥ ਵਿਚ ਗਿਆ ਤਾਂ ਰਾਤ ਵਾਲੇ ਲੋਕ ਉਸ ਦੀ ਜਿੱਤ ਦੀਆਂ ਸਿਫਤਾਂ ਸੁਣਾਉਣ ਲੱਗੇ। ਇਕ ਬਜ਼ੁਰਗ ਗੁਰਨਾਮ ਬੋਲਿਆ 'ਬਾਬਾ ਕਿਸੇ ਦਾ ਚੰਡਿਆ ਨਹੀਂ ਸੀ, ਤਾਂ ਏਸ ਛੋਕਰੇ ਦੇ ਨਾਸੀਂ ਧੂੰਆਂ ਦੇ ਦਿੰਦੇ।' 'ਤੁਸੀਂ ਅਜਿਹਾ ਕੋਈ ਲੱਭ ਲਿਆਉ' ਸ਼ਰਨਜੀਤ ਨੇ ਉਸ ਨੂੰ ਕਿਹਾ। 'ਜਾ ਕਾਕਾ! ਤੇਰਾ ਦਿਮਾਗ ਪਾਗਲ ਹੋ ਗਿਆ ਹੈ। ਜ਼ਿਆਦਾ ਪੜ੍ਹੇ ਲਿਖੇ ਅਕਸਰ ਹੀ ਪਾਗਲ ਹੋ ਜਾਇਆ ਕਰਦੇ ਹਨ' ਬਜ਼ੁਰਗ ਗੁਰਨਾਮ ਸਿੰਘ ਨੇ ਕਿਹਾ। ਪਰ ਬਹੁਤੇ ਲੋਕ ਸ਼ਰਨਜੀਤ ਦੇ ਹੱਕ ਵਿਚ ਬੋਲੇ।

ਕੁੱਝ ਦਿਨ ਬਾਅਦ ਸ਼ਰਨਜੀਤ ਨੇ ਜਸਬੀਰ ਦੇ ਪਤੀ ਸੁਰਿੰਦਰ ਨੂੰ ਘਰ ਬੁਲਾ ਕੇ ਸਮਝਾਇਆ। ਉਸ ਦੇ ਗਿਲੇ ਸ਼ਿਕਵੇ ਦੂਰ ਕੀਤੇ ਅਤੇ ਉਸ ਨੂੰ ਜਸਬੀਰ ਦਾ ਡਾਕਟਰੀ ਇਲਾਜ ਕਰਵਾਉਣ ਲਈ ਮਨਾ ਲਿਆ। ਸ਼ਰਨਜੀਤ ਉਨ੍ਹਾਂ ਨੂੰ ਸ਼ਹਿਰ ਦੇ ਇਕ ਸਿਆਣੇ ਡਾਕਟਰ ਕੋਲ ਲੈ ਗਿਆ। ਪੂਰੇ ਦੋ ਮਹੀਨੇ ਇਲਾਜ ਚਲਦਾ ਰਿਹਾ ਹੌਲੀ-ਹੌਲੀ ਜਸਬੀਰ ਪੂਰੀ ਤਰ੍ਹਾਂ ਠੀਕ ਹੋ ਗਈ। ਜਸਬੀਰ ਸ਼ਰਨਜੀਤ ਦੇ ਘਰ ਆਉਂਦੀ ਜਾਂਦੀ ਰਹਿੰਦੀ। ਕਸ਼ਮੀਰ ਕੌਰ ਨੂੰ ਤਾਈ ਜੀ ਕਹਿੰਦੀ ਥੱਕਦੀ ਨਹੀਂ ਸੀ। ਜਿਹੜਾ ਕੰਮ ਸ਼ਰਨਜੀਤ ਆਪਣੇ ਵਿਚਾਰਾਂ ਨਾਲ ਕਰ ਸਕਿਆ ਉਹ ਕਸ਼ਮੀਰ ਨੇ ਆਪਣੇ ਪਿਆਰ ਨਾਲ ਕਰ ਦਿਖਾਇਆ।

ਇਕ ਦਿਨ ਉਸ ਨੇ ਕਸ਼ਮੀਰ ਕੌਰ ਨੂੰ ਕਿਹਾ, 'ਤਾਈ ਜੀ! ਮੈਨੂੰ ਤਾਂ ਸ਼ਰਨਜੀਤ 'ਚਰਾਗਾ ਵਾਲਾ ਪੀਰ' ਲੱਗਦਾ ਹੈ ਮੈਂ ਸਾਰੀ ਉਮਰ ਇਸ ਬੀਮਾਰੀ ਦੀ ਚੁਰਾਸੀ ਵਿਚੋਂ ਨਿਕਲਣਾ ਨਹੀਂ ਸੀ।' 'ਹਾਂ ਧੀਏ ਮੇਰੇ ਵਹਿਮ ਹੁਣ ਮੱਖਣ ਵਿਚੋਂ ਵਾਲ ਵਾਂਗ ਨਿਕਲ ਗਏ ਹਨ।' ਕਸ਼ਮੀਰ ਕੌਰ ਨੇ ਖੁਸ਼ੀ ਵਿਚ ਉੱਚੀ ਸਾਰੀ ਹੱਸਦਿਆਂ ਕਿਹਾ।

### ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ ਡੈਲੀਗੇਟ ਅਜਲਾਸ ਵਿਚ ਕੀਤੀ ਗਈ

# ਫ਼ਿਲਮ ਨਿਰਦੇਸ਼ਕਾ ਸਾਈਂ ਪ੍ਰਾਂਜਪੇ ਦੀ ਤਕਰੀਰ

**[ਸਾਈ ਪ੍ਰਾਂਜਪੇ ਹਿੰਦੀ ਫ਼ਿਲਮ ਜਗਤ ਦੀ ਇਕ ਉਘੀ ਔਰਤ ਡਾਇਰੈਕਟਰ ਹੈ। 'ਕਥਾ' ਅਤੇ 'ਚਸ਼ਮੇ ਬਦੂਰ' ਵਰਗੀਆਂ ਖ਼ੂਬਸੂਰਤ ਫ਼ਿਲਮਾਂ ਉਸਦੀ ਨਿਰ-ਦੇਸ਼ਨ ਹੇਠ ਬਣੀਆਂ ਹਨ। ਇਸਤੋਂ ਬਿਨਾਂ ਕਾਫੀ ਟੀ. ਵੀ. ਪ੍ਰੋਗਰਾਮਾਂ ਅਤੇ ਨਾਟਕਾਂ ਦੀ ਵੀ ਉਸਨੇ ਡਾਇਰੈਕਸ਼ਨ ਦਿੱਤੀ ਹੈ। ਇਕ ਵਧੀਆ ਡਾਇਰੈਕਟਰ ਹੋਣ ਦੇ ਨਾਲ-ਨਾਲ ਉਹ ਤਰਕਸ਼ੀਲ ਵਿਚਾਰਾਂ ਦੀ ਧਾਰਨੀ ਹੈ। ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ ਕੇਰਲ ਵਿਚ ਹੋਏ ਅਜਲਾਸ ਵਿਚ ਉਸਨੂੰ ਮਹਿਮਾਨ ਵਜੋਂ ਬੁਲਾਇਆ ਗਿਆ ਸੀ। ਉਸਦੀ ਅਜਲਾਸ ਵਿਚ ਕੀਤੀ ਗਈ ਤਕਰੀਰ ਨੂੰ ਕੁਝ ਸੰਖੇਪ ਰੂਪ ਵਿਚ ਅਸੀਂ ਪਾਠਕਾਂ ਲਈ ਪੇਸ਼ ਕਰ ਰਹੇ ਹਾਂ।**

—ਸੰਪਾਦਕ

ਦੋਸਤੋ ! ਮੈਂ ਖ਼ੁਦ ਇਕ ਫ਼ਿਲਮ, ਟੀ. ਵੀ. ਅਤੇ ਨਾਟਕ ਨਿਰਦੇਸ਼ਕਾ ਹਾਂ ਇਸ ਲਈ ਸਭ ਤੋਂ ਪਹਿਲਾਂ ਲੋਕ ਰਾਇ ਬਨਾਉਣ ਅਤੇ ਜਨਸਮੂਹਾਂ ਦੇ ਸੋਚਣ ਢੰਗ ਨੂੰ ਪ੍ਰਭਾਵਿਤ ਕਰਨ ਵਿਚ ਇਹਨਾਂ ਪ੍ਰਚਾਰ ਸਾਧਨਾਂ ਦੇ ਰੋਲ ਬਾਰੇ ਕੁੱਝ ਗੱਲਾਂ ਸਾਂਝੀਆਂ ਕਰਨੀਆਂ ਠੀਕ ਰਹਿਣਗੀਆਂ। ਜਨ ਪ੍ਰਚਾਰ ਸਾਧਨਾਂ ਦਾ ਸਾਡੇ ਵਰਗੇ ਅਨਪੜ੍ਹ ਅਤੇ ਪੱਛੜੇ ਹੋਏ ਸਮਾਜ ਉੱਪਰ ਅਸਰ ਬਹੁਤ ਹੀ ਜ਼ਿਆਦਾ ਹੈ। ਇਕ ਛੋਟੀ ਜਿਹੀ ਉਦਾਹਰਣ ਹੈ—ਕੁੱਝ ਸਾਲ ਪਹਿਲਾਂ ਬਣੀ ਇਕ ਫ਼ਿਲਮ ਨੇ ਇਕ ਬਿਲਕੁਲ ਨਾ ਜਾਣੀ ਜਾਂਦੀ ਦੇਵੀ ਦੀ ਪ੍ਰਸਿਧੀ ਅਸ-ਮਾਨੀ ਚਾੜ੍ਹ ਦਿੱਤੀ। ਮੇਰਾ ਮਤਲਬ 'ਜੈ ਸੰਤੋਸ਼ੀ ਮਾਂ' ਫ਼ਿਲਮ ਤੋਂ ਹੈ। ਇਹ ਫ਼ਿਲਮ ਇਕਦਮ ਹਿੱਟ ਹੋਈ ਅਤੇ ਸੰਤੋਸ਼ੀ ਮਾਂ ਰਾਤੋ-ਰਾਤ ਕਹਿੰਦੀ ਕਹਾਉਂਦੀ ਦੇਵੀ ਬਣ ਬੈਠੀ। ਜਿਹਨਾਂ ਔਰਤਾਂ ਨੇ ਪਹਿਲਾਂ ਉਸਦਾ ਕਦੇ ਨਾਂ ਵੀ ਨਹੀਂ ਸੀ ਸੁਣਿਆ ਉਹਨਾਂ ਨੇ ਅਚਾਨਕ ਉਸਦੇ ਵਰਤ ਰੱਖਣੇ ਸ਼ੁਰੂ ਕਰ ਦਿੱਤੇ ਅਤੇ 'ਸੰਤੋਸ਼ੀ ਮਾਂ' ਦੇਵੀ ਦੇ ਮੰਦਰ ਸਾਰੇ ਦੇਸ਼ ਵਿਚ ਖੁੰਬਾਂ ਵਾਂਗ ਉੱਗ ਖਲੋਤੇ। ਇਸ ਸੰਤੋਸ਼ੀ ਮਾਂ ਨੇ ਫ਼ਿਲਮ ਦੇ ਨਿਰ-ਮਾਤਾ ਅਤੇ ਡਿਸਟਰੀਬਿਊਟਰਾਂ ਨੂੰ ਤਾਂ ਜ਼ਰੂਰ ਵਰਦਾਨ ਦਿੱਤਾ ਜਿਨ੍ਹਾਂ ਨੇ ਭੋਲੀ-ਭਾਲੀ ਅਤੇ ਸ਼ਰਧਾਲੂ ਜਨਤਾ ਤੋਂ ਕਰੋੜਾਂ ਰੁਪਏ ਲਾਹ ਲਏ। ਅਸਲ ਵਿਚ ਸਾਡੇ ਲੋਕਾਂ ਦੇ ਇਸੇ ਭੋਲੇ-ਪਣ, ਸਿੱਧੜਪੁਣੇ ਅਤੇ ਲਾਈਲੱਗ ਪੁਣੇ ਦਾ ਹੀ ਸਾਡੇ ਚਲਾਕ ਫ਼ਿਲਮ ਨਿਰਮਾਤਾ ਅਤੇ ਮੀਡੀਆ ਮੈੱਨ ਵਾਰ-ਵਾਰ ਲਾਹਾ ਲੈਂਦੇ ਹੋਏ ਲੁਟਦੇ ਹਨ। ਤੁਸੀਂ ਬਹੁਤ ਵਾਰ ਇਹ ਸੀਨ ਦੇਖਿਆ ਹੋਣਾ ਕਿ ਹੀਰੋ ਦੀ ਮਾਤਾ ਜਾਂ ਪਿਤਾ ਸਖ਼ਤ ਬਿਮਾਰ ਹੈ। ਸਾਰੇ ਡਾਕਟਰੀ ਉਪਾਅ ਬੇਅਸਰ ਸਿੱਧ ਹੁੰਦੇ ਹਨ। ਆਖਰਕਾਰ ਹੀਰੋਇਨ ਪਲਾਸਟਰ ਆਫ਼ ਪੈਰਿਸ ਦੀ ਬਣੀ ਮੂਰਤੀ ਅੱਗੇ ਭਜਨ ਗਾਉਣ ਲਈ ਮੰਦਰ ਨੂੰ ਭੱਜਦੀ ਹੈ ਅਤੇ ਮਰਨ ਕਿਨਾਰੇ ਪਿਆ ਵਿਅਕਤੀ ਪੂਰੀ ਤਰ੍ਹਾਂ ਸਿਹਤਮੰਦ ਹੋ ਜਾਂਦਾ ਹੈ।

ਇਕ ਹਿੰਦੀ ਫ਼ਿਲਮ ਦਾ ਇਕ ਘਿਰਣਾਯੋਗ ਸੀਨ ਮੈਨੂੰ ਅਜੇ ਵੀ ਯਾਦ ਹੈ। ਹੀਰੋ ਮਰ ਰਿਹਾ ਹੈ ਅਤੇ ਡਾਕਟਰ ਖ਼ੁਦ ਕਹਿ ਰਹੇ ਹਨ ਕਿ ਡਾਕਟਰੀ ਇਲਾਜ ਹੁਣ ਇਸਦੀ ਕੋਈ ਸਹਾਇਤਾ ਨਹੀਂ ਕਰ ਸਕਦਾ, ਕੇਵਲ ਕੋਈ ਕਰਾਮਾਤ ਹੀ ਇਸਨੂੰ ਬਚਾ ਸਕਦੀ ਹੈ। ਫਿਰ ਹੀਰੋਇਨ ਨੂੰ ਕਿਹਾ ਜਾਂਦਾ ਹੈ ਕਿ ਜੇ ਉਹ ਹਥੇਲੀ ਤੇ ਬਲਦਾ ਹੋਇਆ ਕੋਲਾ ਲੈ ਕੇ ਹੀਰੋ ਦੇ ਮੰਜੇ ਦੁਆਲੇ ਤਿੰਨ ਚੱਕਰ ਕੱਢੇ ਤਾਂ ਉਹ ਠੀਕ ਹੋ ਜਾਵੇਗਾ। ਬੱਸ ਹੀਰੋਇਨ ਨੇ ਲਾਲ ਮਘਦਾ ਹੋਇਆ ਕੋਲਾ ਆਪਣੀ ਹਥੇਲੀ ਉੱਤੇ ਰੱਖਿਆ ਅਤੇ ਹੀਰੋ ਦੇ ਮੰਜੇ ਦੁਆਲੇ ਪ੍ਰਕਰਮਾ ਕਰਨੀ ਸ਼ੁਰੂ ਕਰ ਦਿੰਦੀ ਹੈ ਤੇ ਹੀਰੋ ਪਲਾਂ ਵਿਚ ਹੀ ਮੰਜੇ ਤੋਂ ਠੀਕ-ਠਾਕ ਉੱਠ ਖੜੋਂਦਾ ਹੈ। ਇਹ ਕਹਿਣ ਦੀ ਲੋੜ ਨਹੀਂ ਕਿ ਇਹ ਬੇਹੂਦਾ ਕਹਾਣੀਆਂ ਕੇਵਲ ਹਾਸੇ ਦੀ ਗੱਲ ਨਹੀਂ ਹਨ। ਮੈਂ ਹੈਰਾਨ ਹਾਂ ਕਿ ਸਾਡੇ ਡਾਕਟਰੀ ਕਿੱਤੇ ਨਾਲ ਸੰਬੰਧਿਤ ਲੋਕ ਇਸ ਧੋਖੇ ਦੇ ਖਿਲਾਫ਼ ਆਵਾਜ਼ ਕਿਉਂ ਨਹੀਂ ਉਠਾਉਂਦੇ। ਇਹ ਬਹੁਤ ਜ਼ਿਆਦਾ ਨੁਕਸਾਨ ਦੇਹ ਹੈ ਅਤੇ ਅਗਿਆਨਤਾ ਤੇ ਅੰਧ ਵਿਸ਼ਵਾਸ਼ ਦੇ ਜਾਰੀ ਰਹਿਣ ਵਿਚ ਮੱਦਦ ਕਰਦੀ ਹੈ। ਇਹੋ ਜਿਹੇ ਹਾਨੀਕਾਰਕ ਸੀਨ ਅਤੇ ਗੀਤ ਆਦਿ, ਫ਼ਿਲਮ ਜਾਂ ਟੀ.ਵੀ. ਕਿਸੇ ਦੇ ਵੀ ਪਰਦੇ ਤੇ ਨਹੀਂ ਆਉਣ ਦਿੱਤੇ ਜਾਣੇ ਚਾਹੀਦੇ।



ਇਕ ਨਵਾਂ ਸੈਂਸਰ ਕੋਡ ਵਿਕਸਿਤ ਕਰਨਾ ਚਾਹੀਦਾ ਹੈ। ਸੈਂਸਰ ਬੋਰਡ ਨੂੰ ਸੈਕਸ ਅਤੇ ਹਿੰਸਾ ਦੇ ਨਾਲ-ਨਾਲ ਏਨੇ ਹੀ ਹਾਨੀਕਾਰਕ ਅੰਧ-ਵਿਸ਼ਵਾਸ਼ ਵੱਲ ਧਿਆਨ ਦੇਣਾ ਚਾਹੀਦਾ ਹੈ ਅਤੇ ਸਾਨੂੰ ਮਨੋਰੰਜਨ ਅਤੇ ਜਾਣਕਾਰੀ ਦੇਣ ਵਾਲੇ ਇਸ ਸਾਧਨ ਵਿਚ ਕੁਝ ਯਥਾਰਥਵਾਦ ਦੀ ਸੂਝ ਪੈਦਾ ਕਰਨੀ ਚਾਹੀਦੀ ਹੈ।

ਕੁਝ ਦਿਨ ਪਹਿਲਾਂ, ਮੇਰੇ ਇਕ ਡਾਕਟਰ ਦੋਸਤ ਨੇ ਮੈਨੂੰ ਇਕ ਰੋਗੀ ਬਾਰੇ ਦਸਿਆ ਜੋ ਹੁਣ ਮਰ ਚੁੱਕਾ ਸੀ। ਇਹ ਰੋਗੀ ਉਸ ਕੋਲ ਜਦ ਲਿਆਂਦਾ ਤਾਂ ਬਹੁਤ ਦੇਰ ਹੋ ਚੁੱਕੀ ਸੀ ਅਤੇ ਉਹ ਡਾਕਟਰੀ ਸਹਾਇਤਾ ਰਾਹੀਂ ਠੀਕ ਹੋ ਸਕਣ ਯੋਗ ਨਹੀਂ ਰਿਹਾ ਸੀ। ਉਹ ਬਿਲਕੁਲ ਹੀ ਆਪਣੇ ਅੰਤਮ ਸਾਹਾਂ ਤੇ ਸੀ। ਇਹ ਮਰ ਰਿਹਾ ਰੋਗੀ ਇਕ ਅਮੀਰ ਕਿਸਾਨ ਸੀ ਅਤੇ ਉਸਦੇ ਨਾਲ ਉਸਦੇ ਕਾਫ਼ੀ ਰਿਸ਼ਤੇਦਾਰ ਹਸਪਤਾਲ ਆਏ ਸਨ। ਜਦ ਡਾਕਟਰ ਨੇ ਉਹਨਾਂ ਰਿਸ਼ਤੇਦਾਰਾਂ ਨੂੰ ਇਸ ਲਈ ਝਿੜਕਿਆ ਕਿ ਉਹਨਾਂ ਨੇ ਐਨਾ ਚਿਰ ਉਸ ਰੋਗੀ ਮਨੁੱਖ ਵੱਲ ਧਿਆਨ ਕਿਉਂ ਨਹੀਂ ਦਿੱਤਾ ਤਾਂ ਉਹ ਬਹੁਤ ਖਿਝੇ ਅਤੇ ਨਰਾਜ਼ ਹੋਏ।

'ਅਸੀਂ ਉਸਨੂੰ ਬਚਾਉਣ ਲਈ ਹਰ ਸੰਭਵ ਯਤਨ ਕੀਤਾ' ਉਸ ਮਰ ਚੁੱਕੇ ਆਦਮੀ ਦੀ ਵਿਧਵਾ ਬੋਲੀ 'ਪਹਿਲੇ ਦਿਨ ਅਸੀਂ ਉਸਦੇ ਗੁੱਟ ਤੇ ਕਾਲਾ ਧਾਗਾ ਬੰਨ੍ਹਿਆ। ਇਸ ਨਾਲ ਕੋਈ ਫਰਕ ਨਾ ਪਿਆ। ਫੇਰ ਅਸੀਂ ਇਕ ਪਵਿੱਤਰ ਧਾਗਾ ਉਸਦੀ ਧੌਣ ਦੁਆਲੇ ਬੱਧਾ। ਪਵਿੱਤਰ ਰਾਖ ਉਸਦੇ ਮੱਥੇ ਉਪਰ ਮਲੀ। ਇਕ ਮੁਰਗੇ ਦੀ ਬਲੀ ਦਿੱਤੀ। ਜਦ ਇਸ ਦਾ ਵੀ ਕੋਈ ਅਸਰ ਨਾ ਹੋਇਆ ਤਾਂ ਆਖਿਰ ਅਸੀਂ ਇਕ ਬੱਕਰੇ ਦੀ ਵੀ ਬਲੀ ਦਿੱਤੀ।'

(ਤੇ ਇਸ ਤਰ੍ਹਾਂ ਉਹਨਾਂ ਨੇ ਆਖੀਰ ਉਸ ਆਦਮੀ ਦੀ ਹੀ ਬਲੀ ਦੇ ਦਿੱਤੀ !)

ਸਾਡਾ ਦੇਸ਼, ਹਿੰਦੂ ਮੂਲਵਾਦੀਆਂ, ਮੁਸਲਿਮ ਜਨੂੰਨੀਆ ਅਤੇ ਸਿੱਖ ਦਹਿਸ਼ਤਪਸੰਦਾਂ, ਸਭ ਨੂੰ ਬਰਦਾਸ਼ਤ ਕਰ ਰਿਹਾ ਜਾਪਦਾ ਹੈ। ਪਰ ਅਜ਼ਾਦ ਸੋਚਣੀ ਵਾਲੇ ਨਾਸਤਿਕ ਨੂੰ ਨਹੀਂ। ਇਹੀ ਸਾਡੇ ਸਮਾਜੀ ਅਤੇ ਕੌਮੀ ਜੀਵਨ ਦਾ ਪਾਖੰਡ ਹੈ।

ਮੈਂ ਸਾਰੇ ਧਰਮਾਂ ਦੀਆਂ ਵੱਖ-ਵੱਖ ਚੰਗਿਆਈਆਂ ਅਤੇ ਬੁਰਿਆਈਆਂ ਬਾਰੇ ਤਾਂ ਬਹੁਤਾ ਕੁਝ ਨਹੀਂ ਕਹਿ ਸਕਦੀ ਪਰ ਆਮ ਰੂਪ ਵਿਚ ਬੋਲਦਿਆਂ ਹੋਇਆਂ ਮੈਂ ਇਹਨਾਂ ਬਾਰੇ ਕੁਝ ਟਿੱਪਣੀਆਂ ਕਰਨੀਆਂ ਚਾਹਾਂਗੀ। ਧਰਮ ਕੁਝ ਸਮਾਜਿਕ ਅਤੇ ਮਾਨਸਿਕ ਜ਼ਰੂਰਤਾਂ ਨੂੰ ਪੂਰਾ ਕਰਨ ਦੀ ਲੋੜ ਵਿਚੋਂ ਪੈਦਾ ਅਤੇ ਵਿਕਸਿਤ ਹੋਇਆ ਅਤੇ ਮਹੱਤਵਪੂਰਨ ਕਾਰਜ ਕੀਤਾ। ਪ੍ਰੰਤੂ ਸਮੇਂ ਦੇ ਬੀਤਣ ਨਾਲ ਇਕ ਸਮਾਂ ਆ ਜਾਂਦਾ ਹੈ ਜਿਥੇ ਰੁਕ ਕੇ ਇਤਿਹਾਸ ਤੇ ਬਾਹਰਮੁਖੀ ਢੰਗ ਨਾਲ ਨਿਗਾਹ ਮਾਰਨੀ ਚਾਹੀਦੀ ਹੈ ਅਤੇ ਵੱਖ-ਵੱਖ ਦੇਸ਼ਾਂ ਵਿਚ ਧਰਮਾਂ ਦੇ ਸਮਾਜੀ-ਰਾਜਸੀ ਅਸਰਾਂ ਨੂੰ ਜੋਖਣਾ ਚਾਹੀਦਾ ਹੈ।

ਇਸ ਹਕੀਕਤ ਨੂੰ ਕੋਈ ਵੀ ਝੁਠਲਾ ਨਹੀਂ ਸਕਦਾ ਕਿ ਧਾਰਮਿਕ ਜੋਸ਼ ਨੇ ਫ਼ਾਇਦੇ ਦੀ ਬਜਾਏ ਸਾਡਾ ਨੁਕਸਾਨ ਵੱਧ ਕੀਤਾ ਹੈ। ਪ੍ਰਾਚੀਨ ਸਮਿਆਂ ਤੋਂ ਧਾਰਮਿਕ ਜੰਗਾਂ ਵਿਚ ਅਣਗਿਣਤ ਮਨੁੱਖੀ ਜਾਨਾਂ ਗਈਆਂ ਹਨ ਅਤੇ ਧਰਮ ਦੇ ਨਾਂ ਤੇ ਲਹੂ ਦੀਆਂ ਨਦੀਆਂ ਵਹਾਈਆਂ ਜਾਂਦੀਆਂ ਰਹੀਆਂ ਹਨ। ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਹ ਧਾਰਮਿਕ ਅਤਿਆ ਚਾਰ ਅਤੇ ਪਾਗਲਪਣ ਅੱਜ ਵੀ ਉਨੇ ਹੀ ਜੋਸ਼ੋ-ਖਰੋਸ਼ ਨਾਲ ਜਾਰੀ ਹੈ। ਧਰਮ ਹਮੇਸ਼ਾ ਹੀ ਇਕ ਪਿਛਾਂਹ ਖਿਚੂ ਤਾਕਤ ਦਾ ਰੋਲ ਨਿਭਾਉਂਦਾ ਹੈ ਭਾਵੇਂ ਇਹ ਸਾਥੋਂ ਦੂਰ ਆਇਰਲੈਂਡ ਵਿਚ ਹੋਵੇ ਜਾਂ ਇਰਾਨ ਵਿਚ ਜਾਂ ਸਾਡੇ ਆਪਣੇ ਪੰਜਾਬ ਵਿਚ।

ਕਿਸੇ ਵੀ ਵਿਅਕਤੀ ਦਾ ਧਰਮ, ਆਖਰਕਾਰ, ਉਸਦੀ ਪੈਦਾਇਸ਼ ਉੱਪਰ ਨਿਰਭਰ ਕਰਦਾ ਹੈ। ਕਈ ਘੰਟੇ ਪੂਜਾ ਵਿਚ ਬਿਤਾਉਣ ਵਾਲਾ ਇਕ ਹਿੰਦੂ ਜ਼ਰੂਰ ਹੀ ਪੰਜ ਵਕਤ ਨਮਾਜ਼ ਅਦਾ ਕਰਦਾ ਜੇਕਰ ਉਹ ਕਿਸੇ ਮੁਸਲਿਮ ਪਰਿਵਾਰ ਵਿਚ ਪੈਦਾ ਹੋਇਆ ਹੁੰਦਾ। ਜੇਕਰ ਖੋਮੈਨੀ ਨੇ ਕਿਸੇ ਬ੍ਰਾਹਮਣ ਪਰਿਵਾਰ ਵਿਚ ਜਨਮ ਲਿਆ ਹੁੰਦਾ ਤਾਂ ਉਸਨੇ ਸ਼ੰਕਰਾਚਾ-ਰੀਆ ਹੋਣਾ ਸੀ ਭਾਵੇਂ ਤੁਹਾਨੂੰ ਇਹ ਗੱਲ ਅਤਿਕਥਨੀ ਜਾਪੇ ਪਰੰਤੂ ਮੇਰਾ ਵਿਸਵਾਸ਼ ਹੈ ਕਿ ਇਹ ਸੱਚ ਹੈ। ਇਕ ਵਿਅਕਤੀ ਅੱਖਾਂ ਮੀਚ ਕੇ ਆਪਣੇ ਵੱਡ-ਵਡੇਰਿਆਂ ਦੇ ਧਰਮ ਵਿਚ ਵਿਸ਼-ਵਾਸ਼ ਕਰਨ ਲੱਗ ਪੈਂਦਾ ਹੈ ਅਤੇ ਦੁਨੀਆਂ ਦੀਆਂ ਹੋਰ ਹਕੀ-ਕਤਾਂ ਲਈ ਆਪਣੇ ਜਿਹਨ ਦੇ ਦਰਵਾਜ਼ੇ ਬੰਦ ਕਰ ਲੈਂਦਾ ਹੈ।

ਮਨੁੱਖ ਕੋਲ ਬੁੱਧੀ ਵਰਗੀ ਬਹੁਮੁਲੀ ਦਾਤ ਹੈ ਪਰੰਤੂ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਉਹ ਆਪਣੇ ਦਿਮਾਗ ਦੀ ਇਸ ਯੋਗਤਾ ਨੂੰ ਵਰਤਨ ਵਿਚ ਰੁਚੀ ਨਹੀਂ ਰੱਖਦਾ। ਉਹ ਬੁੱਧੀ ਨਾਲੋਂ ਵਿਸ਼ਵਾਸ਼ ਨੂੰ ਵੱਧ ਮਹੱਤਤਾ ਦਿੰਦਾ ਹੈ। ਅਤੇ ਵਿਸ਼ਵਾਸ਼ ਦਾ ਭਾਵ ਧਰਮ ਵਿਚ ਵਿਸ਼ਵਾਸ਼ ਸਮਝਿਆ ਜਾਂਦਾ

ਹੈ। ਪਰੰਤੂ ਅਸਲ ਵਿਚ ਵਿਸ਼ਵਾਸ਼ ਕੀ ਹੈ ? ਕੀ ਇਕ ਵਿਅਕਤੀ ਆਪਣੇ ਆਪ ਵਿਚ, ਆਪਣੇ ਸਾਥੀ ਮਨੁੱਖਾਂ ਵਿਚ ਅਤੇ ਸਮੁੱਚੀ ਮਨੁੱਖ ਜਾਤੀ ਵਿਚ ਵਿਸ਼ਵਾਸ਼ ਨਹੀਂ ਰੱਖ ਸਕਦਾ। ਉਹ ਅਜਿਹੀ ਚੀਜ਼ ਵਿਚ ਵਿਸ਼ਵਾਸ਼ ਕਿਉਂ ਰੱਖਦਾ ਹੈ ਜੋ ਇਕ ਕਾਲਪਨਿਕ ਸੰਕਲਪ ਤੋਂ ਵੱਧ ਕੁਝ ਵੀ ਨਹੀਂ ।

ਹੋ ਸਕਦਾ ਹੈ ਧਰਮ ਦੀ ਸ਼ੁਰੂਆਤ ਕਿਸੇ ਨੇਕ ਭਾਵਨਾ ਨੂੰ ਲੈ ਕੇ ਹੋਈ ਹੋਵੇ। ਪਰੰਤੂ ਮੁਨਾਫਾਖੋਰਾਂ ਅਤੇ ਲੋਟੂਆਂ ਦੇ ਹੱਥ ਵਿਚ ਆ ਕੇ ਇਹ ਇਕ ਕਪਟ ਬਣ ਗਿਆ। ਅਤੇ ਅੱਜ ਵੀ ਅਸੀਂ ਵੇਖਦੇ ਹਾਂ ਕਿ ਧਰਮ ਹਰ ਤਰ੍ਹਾਂ ਦੀਆਂ ਸਮਾਜਕ ਬੁਰਾਈਆਂ ਨੂੰ ਸ਼ਹਿ ਦਿੰਦਾ ਹੈ। ਮੰਗਲਵਾਰ ਨੂੰ ਬੰਬਈ ਵਿਚ ਗਣਪਤੀ ਮੰਦਰ ਦੇ ਸਾਹਮਣੇ ਮੀਲ-ਮੀਲ ਲੰਮੀਆਂ ਕਤਾਰਾਂ ਲਗਦੀਆਂ ਹਨ ਜਿਨ੍ਹਾਂ ਵਿਚੋਂ 70 ਪ੍ਰਤੀ-ਸ਼ਤ ਲੋਕ 18 ਤੋਂ 25 ਸਾਲ ਦੀ ਉਮਰ ਵਾਲੇ ਨੌਜਵਾਨ ਹੁੰਦੇ ਹਨ। ਬਿਨਾਂ ਕਿਸੇ ਸ਼ਕ ਦੇ ਇਹ ਨੌਜਵਾਨ ਗਨੇਸ਼ ਦੇਵਤੇ ਅਗੇ ਨੌਕਰੀ ਪ੍ਰਾਪਤ ਕਰਨ ਵਿਚ, ਡਿਗਰੀ ਲੈਣ ਵਿਚ ਜਾਂ ਇਸ਼ਕ-ਮੁਸ਼ਕ ਦੇ ਮੁਆਮਲੇ ਵਿਚ ਸਹਾਇਤਾ ਕਰਨ ਲਈ ਪ੍ਰਾਰਥਨਾ ਕਰਨ ਆਉਂਦੇ ਹਨ। ਉਹ ਆਪਣੇ ਕੀਮਤੀ ਸਮੇਂ ਵਿਚੋਂ 6, 7 ਘੰਟੇ ਦਰਸ਼ਨ ਕਰਨ ਦੀ ਵਾਰੀ ਦੀ ਉਡੀਕ ਕਰਦਿਆਂ ਖੜੇ-ਖੜੇ ਗਵਾ ਦਿੰਦੇ ਹਨ । ਇਸੇ ਤਰ੍ਹਾਂ ਦਾ ਕੀਮਤੀ ਸਮਾਂ ਸਾਰੇ ਭਾਰਤ ਵਿਚ ਹੋਰ ਬਹੁਤ ਸਾਰੀਆਂ ਥਾਵਾਂ ਤੇ ਵੀ ਗਵਾਇਆ ਜਾਂਦਾ ਹੈ। ਅਤੇ ਧਰਮ ਦੇ ਨਾਂ ਤੇ ਗਵਾਈ ਜਾਣ ਵਾਲੀ ਦੌਲਤ ਦਾ ਤਾਂ ਅਨੁਮਾਨ ਲਾਉਣਾ ਵੀ ਮੁਸ਼ਕਲ ਹੈ। ਸਿਰਫ਼ ਕੇਦਾਰ ਨਾਥ, ਬਦਰੀ ਨਾਥ ਅਤੇ ਤ੍ਰਿਪੁਤੀ ਦੇ ਮੰਦਰਾਂ ਦੇ ਖਜਾਨਿਆਂ ਨਾਲ ਹੀ ਅਣਗਿਣਤ ਭੁਖੇ ਅਤੇ ਅਨ-ਪੜ੍ਹ ਭਾਰਤੀ ਲੋਕਾਂ ਨੂੰ ਰੋਟੀ ਅਤੇ ਵਿਦਿਆ ਦਿੱਤੀ ਜਾ ਸਕਦੀ ਹੈ ।

ਬੱਚਿਆਂ ਨੂੰ ਸ਼ੁਰੂ ਤੋਂ ਹੀ ਇਹ ਸਿਖਿਆ ਦਿੱਤੀ ਜਾਣ ਲੱਗ ਜਾਂਦੀ ਹੈ ਕਿ ਜੇ ਉਹ ਵਿਸ਼ਨੂੰ, ਦੁਰਗਾ ਜਾਂ ਮਹਾਂਦੇਵ ਨੂੰ 10 ਲੱਡੂਆਂ ਦਾ ਚੜ੍ਹਾਵਾ ਚੜ੍ਹਾਂ ਦੇਣ ਤਾਂ ਉਹ ਆਪਣੇ ਇਮਤਿਹਾਨ ਵਿਚ ਸਫ਼ਲ ਹੋ ਸਕਦੇ ਹਨ। ਇਸ ਤਰ੍ਹਾਂ ਦੀ ਰਿਸ਼ਵਤ ਖੋਰੀ ਦੀ ਬਜਾਏ ਜੇਕਰ ਬੱਚਿਆਂ ਨੂੰ ਮਿਹਨਤ ਕਰਨ ਦੀ ਸਿਖਿਆ ਦਿੱਤੀ ਜਾਵੇ ਤਾਂ ਉਹ ਅਸਾਨੀ ਨਾਲ ਪਾਸ ਹੋ ਸਕਦੇ ਹਨ। **ਕੀ ਰੱਬ ਦਾ ਸੰਕਲਪ ਸਿਰਫ਼ ਏਨਾ ਹੀ ਹੈ ਕਿ ਉਹ ਇਕ ਅਜਿਹਾ ਵਡਿਆਈ ਦਾ ਭੁੱਖਾ ਪ੍ਰਾਣੀ ਹੈ ਜੋ ਨਗਦੀ ਜਾਂ ਹੋਰ ਵਸਤਾਂ ਦੇ ਚੜ੍ਹਾਵੇ ਬਦਲੇ ਸਾਡੇ ਨਾਲ ਆਪਣੀਆਂ ਬਖਸ਼ਸ਼ਾਂ ਦਾ ਵਪਾਰ ਕਰਦਾ ਹੈ। ਜੇਕਰ ਅਜਿਹਾ ਹੈ ਤਾਂ ਸਾਡੇ ਆਮ ਨੇਤਾਵਾਂ ਅਤੇ ਉਸ ਵਿਚ ਕੀ ਅੰਤਰ ਹੈ।** ਅਸਲ ਵਿਚ ਤੱਥ ਇਹ ਹੈ ਕਿ ਧਰਮ ਅਤੇ ਰੱਬ ਸਾਨੂੰ ਕੁੱਝ ਸੁਵਿਧਾਵਾਂ ਪ੍ਰਦਾਨ ਕਰਦੇ ਹਨ। ਚਲਾਕ ਅਤੇ ਨੈਤਿਕਤਾ ਤੋਂ ਗਿਰੇ ਹੋਏ ਵਿਅਕਤੀਆਂ ਲਈ ਰੱਬ ਇਸ ਲਈ ਲਾਭਦਾਇਕ ਹੈ ਕਿ ਉਹ ਰੱਬ ਤੋਂ ਡਰਨ ਵਾਲੇ ਲੋਕਾਂ ਦਾ ਨਜਾਇਜ਼ ਫ਼ਾਇਦਾ ਉਠਾਉਂਦੇ ਹਨ। ਸਧਾਰਨ ਆਦਮੀ ਲਈ ਰੱਬ ਇਸ ਲਈ ਸੁਵਿਧਾਜਨਕ ਹੈ ਕਿ ਉਹ ਆਪਣੀਆਂ ਕਮਜ਼ੋਰੀਆਂ ਅਤੇ ਘਾਟਾਂ ਦਾ ਦੋਸ਼ ਰੱਬ ਦੇ ਸਿਰ ਮੜ੍ਹ ਸਕਦਾ ਹੈ। ਤੁਸੀਂ ਇਮਤਿਹਾਨ ਵਿਚ ਇਸ ਲਈ ਫੇਲ੍ਹ ਹੁੰਦੇ ਹੋ ਕਿ ਤੁਸੀਂ ਪੜ੍ਹਾਈ ਚੰਗੀ ਤਰ੍ਹਾਂ ਨਹੀਂ ਕੀਤੀ ਹੁੰਦੀ ਨਾ ਕਿ ਇਸ ਲਈ ਕਿ ਰੱਬ ਤੁਹਾਡੇ ਉਪਰ ਨਰਾਜ਼ ਸੀ। ਤੁਸੀਂ ਬੱਚੇ ਵੱਧ ਖੁਦ ਪੈਦਾ ਕਰਦੇ ਹੋ ਅਤੇ ਦੋਸ਼ ਰੱਬ ਨੂੰ ਦਿੰਦੇ ਹੋ ਕਿ ਉਸਨੇ ਤੁਹਾਨੂੰ ਵੱਧ ਬੱਚੇ ਦੇ ਦਿੱਤੇ। ਜੇਕਰ ਰੱਬ ਬੱਚੇ ਵੱਧ ਦੇ ਸਕਦਾ ਹੈ ਤਾਂ ਉਹ ਬੱਚਿਆਂ ਨੂੰ ਪਾਲਣ ਲਈ ਸਾਧਨ ਵੱਧ ਕਿਉਂ ਨਹੀਂ ਦਿੰਦਾ। ਅਸਲ ਵਿਚ ਰੱਬ ਦੋਸ਼-ਮੁਕਤ ਹੋਣ ਦਾ ਇਕ ਸੁਵਿਧਾਜਨਕ ਸਾਧਨ ਹੈ।

ਹੁਣ ਸਮਾਂ ਆ ਗਿਆਂ ਹੈ ਕਿ ਸਵਾਲ ਉਠਾਉਣ ਅਤੇ ਤਰਕ ਕਰਨ ਦੀ ਆਦਤ ਪਾਈ ਜਾਵੇ ਅਤੇ ਕਿਸੇ ਵੀ ਗੱਲ ਨੂੰ ਸਵੀਕਾਰ ਕਰਨ ਤੋਂ ਪਹਿਲਾਂ ਉਸਦਾ ਨਿਸ਼ਚਾ ਕਰ ਲਿਆ ਜਾਵੇ ਅੰਧ ਵਿਸ਼ਵਾਸ਼ ਯਕੀਨੀ ਤੌਰ ਤੇ ਪ੍ਰਗਤੀ ਦੀ ਨਹੀਂ ਬਲਕਿ ਪਿੱਛੜੇਪਨ ਦੀ ਨਿਸ਼ਾਨੀ ਹੈ। ਬਾਬਿਆਂ ਅਤੇ ਗੁਰੂਆਂ ਦੇ ਚਮਤਕਾਰਾਂ ਦਾ ਲਾਜ਼ਮੀ ਤੌਰ ਤੇ ਪਰਦਾ ਫਾਸ਼ ਕੀਤਾ ਜਾਣਾ ਚਾਹੀਦਾ ਹੈ।

ਮੇਰਾ ਯਕੀਨ ਹੈ ਕਿ ਜੇਕਰ ਧਾਰਮਿਕ ਤਿਉਹਾਰਾਂ ਅਤੇ ਰਸਮੋਰਿਵਾਜਾਂ ਉੱਪਰ ਖਰਚ ਕੀਤੀ ਜਾਣ ਵਾਲੀ ਦੌਲਤ ਅਤੇ ਘਾਲਣਾ ਲੋਕਾਂ ਦੀ ਭਲਾਈ ਲਈ ਖਰਚ ਕੀਤੀ ਜਾਵੇ ਤਾਂ ਅਸੀਂ ਕਾਲਪਨਿਕ ਸਵਰਗ ਦੀ ਬਜਾਏ ਆਪਣੀ ਇਸੇ ਧਰਤੀ ਉੱਪਰ ਵਾਸਤਵਿਕ ਸਵਰਗ ਬਣਾ ਸਕਦੇ ਹਾਂ। ਜੇਕਰ ਲੋਕਾਂ ਦੀ ਖੁਰਾਕ, ਸਿਹਤ ਅਤੇ ਵਿਦਿਆ ਲਈ ਵੱਧ ਸਾਧਨ ਮੁਹੱਈਆ ਕੀਤੇ ਜਾਣ ਤਾਂ ਸਾਡੀ ਕੌਮ ਵੱਧ ਖੁਸ਼ਹਾਲ, ਵੱਧ ਸਿਹਤ-ਮੰਦ ਅਤੇ ਵੱਧ ਬੁਧੀਮਾਨ ਹੋ ਸਕਦੀ ਹੈ। ਹੁਣ ਵਕਤ ਆ ਗਿਆ ਹੈ ਕਿ ਪੱਥਰ ਦੇ ਬੁੱਤਾਂ ਅਤੇ ਕਾਲਪਨਿਕ ਦੇਵਤਿਆਂ ਵਾਸਤੇ ਮੰਦਰ ਅਤੇ ਪੂਜਾ ਅਸਥਾਨ ਬਣਾਉਣ ਦੀ ਥਾਂ ਤੇ ਜਿਉਂਦੇ ਜਾਗਦੇ ਲੋਕਾਂ ਵਾਸਤੇ ਹਸਪਤਾਲ ਅਤੇ ਸਕੂਲ ਬਣਾਏ ਜਾਣ



# ਭਵਿੱਖਬਾਣੀਆਂ ਕਿੰਨੀਆਂ ਸੱਚ ?

**ਮੂਲ ਲੇਖਕ—ਆਗਿਆਦੀਪ ਵਧਵਾ**

**ਅਨੁਵਾਦਕ—ਅਮੀਰਜੀਤ**

ਸਰਿਤਾ, ਮੁਕਤਾ ਤੇ ਇਸ ਨਾਲ ਸੰਬਧਿਤ ਪਤਰਕਾਵਾਂ ਨੂੰ ਛੱਡ ਕੇ ਅਸੀਂ ਕਿਸੇ ਵੀ ਰੋਜ਼ਾਨਾ, ਸਪਤਾਹਿਕ, ਪੰਦਰਵਾੜਾ ਜਾਂ ਮਾਸਿਕ ਰਸਾਲੇ ਜਾਂ ਅਖਬਾਰਾਂ ਨੂੰ ਚੱਕੀਏ ਤਾਂ ਉਸ ਵਿਚ 'ਭਵਿੱਖ ਫਲ' ਦਾ ਕਾਲਮ ਜਰੂਰ ਹੋਵੇਗਾ। ਇਹ ਮੰਨਿਆ ਜਾਂਦਾ ਹੈ ਕਿ ਪਾਠਕਾਂ ਨੂੰ ਆਪਣੀ ਜਨਮ ਮਿਤੀ ਜਾਂ ਰਾਸ਼ੀ ਦੇ ਆਧਾਰ ਤੇ ਇਸ ਕਾਲਮ ਤੋਂ ਆਪਣੇ ਭਵਿੱਖ ਦਾ ਪਤਾ ਲੱਗ ਜਾਂਦਾ ਹੈ। ਇਹ 'ਭਵਿੱਖ' ਦਸਣ ਵਾਲੇ ਕਾਲਮ ਕਾਫੀ ਲੋਕ ਪਿਆਰੇ ਹਨ, ਇਸ ਬਾਰੇ ਦੋ ਰਾਵਾਂ ਨਹੀਂ ਹਨ।

ਕਿਸੇ ਅਖਬਾਰ ਜਾਂ ਰਸਾਲੇ ਦਾ ਨਵਾਂ ਅੰਕ ਆਉਂਦਿਆਂ ਹੀ ਪਾਠਕ ਸਭ ਤੋਂ ਪਹਿਲਾਂ ਆਪਣਾ ਭਵਿਸ਼ਫਲ ਦੇਖਦੇ ਹਨ। ਮਨੁੱਖ ਦੀ ਇਹ ਕੰਮਜ਼ੋਰੀ ਹੈ ਕਿ ਉਹ ਸਦਾ ਹੀ ਆਪਣੇ ਭਵਿੱਖ ਨੂੰ ਜਾਨਣ ਲਈ ਬਹੁਤ ਉਤਸੁਕ ਹੁੰਦਾ ਹੈ। ਜੋਤਸ਼ੀ ਮਨੁੱਖ ਦੀ ਇਸ ਕੰਮਜ਼ੋਰੀ ਤੋਂ ਜਾਣੂ ਹਨ ਇਸੇ ਕਾਰਣ ਉਹ 'ਭਵਿਖਬਾਣੀਆ' ਕਰਦੇ ਹਨ ਅਤੇ ਪਾਠਕ ਉਨ੍ਹਾਂ ਨੂੰ ਪੜ੍ਹਦੇ ਹਨ।

ਪਰ ਇਹਨਾਂ ਭਵਿਖਬਾਣੀਆਂ ਬਾਰੇ ਸਭ ਤੋਂ ਵੱਡਾ ਸੁਆਲ ਮਨ ਵਿੱਚ ਇਹ ਉਠਦਾ ਹੈ ਕਿ ਇਹਨਾਂ ਦਾ ਉਦੇਸ਼ ਕੀ ਹੈ ? ਮੇਰੇ ਇੱਕ ਜਾਣੂ ਸਥਾਨਿਕ ਰੋਜ਼ਾਨਾ ਅਖਬਾਰ ਵਿੱਚ ਰਾਸ਼ੀਫਲ ਲਿਖਦੇ ਹਨ। ਮੈਂ ਉਹਨਾਂ ਤੋਂ ਭਵਿੱਖਬਾਣੀਆਂ ਦੇ ਉਦੇਸ਼ ਬਾਰੇ ਪੁਛਿਆ। ਉਹਨਾਂ ਦਸਿਆ ਕਿ ਇਹਨਾਂ ਦਾ ਉਦੇਸ਼ ਆਮ ਜਨਤਾ ਨੂੰ ਹੋਣ ਵਾਲੀਆਂ ਘਟਨਾਵਾਂ ਤੋਂ ਸਾਵਧਾਨ ਕਰਨਾ ਹੈ। ਗੱਲਾਂ ਗੱਲਾਂ ਵਿੱਚ ਹੀ ਮੈਂ ਆਪਣੇ ਇੱਕ ਮਿੱਤਰ ਦੇ ਮਰਨ ਦੀ ਖਬਰ ਦਿੱਤੀ। ਇਸ ਤੇ ਉਹ ਬੋਲੇ ਕਿ ਹੋਣੀ ਨੂੰ ਕੋਈ ਨਹੀਂ ਟਾਲ ਸਕਦਾ। ਤਦ ਮੈਂ ਕਿਹਾ ਕਿ ਜਦੋਂ ਹੋਣੀ ਨੂੰ ਕੋਈ ਟਾਲ ਨਹੀਂ ਸਕਦਾ ਤਾਂ ਭਵਿੱਖਬਾਣੀਆਂ ਕਰਨ ਦਾ ਕੀ ਫਾਇਦਾ ? ਇਸਦਾ ਉਸ ਭਵਿੱਖਵਕਤਾ ਕੋਲ ਕੋਈ ਜਵਾਬ ਨਹੀਂ ਸੀ। ਇਸ ਤੋਂ ਬਾਅਦ ਵੀ ਉਹਨਾਂ ਦੀਆਂ ਭਵਿੱਖਬਾਣੀਆਂ ਪੱਤਰ ਵਿੱਚ ਛਪਦੀਆਂ ਹਨ।

ਭਵਿਖਫਲ ਲਿਖਣਾ ਜਾਂ ਭਵਿੱਖਬਾਣੀਆਂ ਕਰਨਾ ਉਹਨਾਂ ਦਾ ਪੇਸ਼ਾ ਹੈ ਅਤੇ ਪੈਸੇ ਕਮਾਉਣ ਦਾ ਸਾਧਨ ਹੈ। ਕੇਵਲ ਪੈਸਾ ਕਮਾਉਣ ਦੇ ਉਦੇਸ਼ ਨਾਲ ਅਕਸਰ ਜੋਤਸ਼ੀ ਭਵਿੱਖਫਲ ਲਿਖਦੇ ਹਨ। ਕਿਉਂਕਿ ਸਾਡੇ ਦੇਸ਼ ਦੀ ਅੰਧ-ਵਿਸ਼ਵਾਸੀ ਜਨਤਾ ਉਸ ਨੂੰ ਪੜ੍ਹਦੀ ਹੈ ਇਸ ਕਰਕੇ ਅਖਬਾਰਾਂ ਇਨ੍ਹਾਂ ਨੂੰ ਛਾਪਦੀਆਂ ਹਨ। ਮਜ਼ੇ ਦੀ ਗੱਲ ਇਹ ਹੈ ਕਿ ਭਵਿਖਫਲਾਂ ਨੂੰ ਇਸ ਤਰਾਂ ਲਿਖਿਆ ਜਾਂਦਾ ਹੈ ਕਿ ਤੁਸੀਂ ਉਸਨੂੰ ਗਲਤ ਨਹੀਂ ਕਹਿ ਸਕਦੇ। ਉਦਾਹਰੱਣ ਲਈ ਇੱਕ ਸਪਤਾਹਿਕ ਪੱਤ੍ਰਿਕਾ ਵਿੱਚ ਛਪੀ ਭਵਿਖਬਾਣੀ ਨੂੰ ਦੇਖੋ, 'ਇਹ ਹਫਤਾ ਚੰਗਾ ਰਹੇਗਾ, ਪਰ ਸੁਚੇਤ ਤੇ ਸਾਵਧਾਨ ਰਹਿਣਾ। ਖਰਚ ਵਧੇਗਾ, ਪਰ ਆਰਥਿਕ ਲਾਭ ਹੋਣ ਦੀ ਸੰਭਾਵਨਾ ਕਾਰਣ ਕਸ਼ਟ ਨਹੀਂ ਹੋਵੇਗਾ।'

ਤੁਸੀਂ ਇਸਤੇ ਧਿਆਨ ਕਰੋ ਜੇ ਤੁਹਾਡਾ ਹਫਤਾ ਚੰਗਾ ਗੁਜ਼ਰੇਗਾ ਤਾਂ ਉਪਰੋਕਤ ਭਵਿਖਫਲ ਠੀਕ ਹੋਵੇਗਾ। ਪਰ ਜੇ ਹਫਤੇ ਵਿੱਚ ਕੋਈ ਅਸ਼ੁਭ ਘਟਨਾ ਘਟ ਗਈ ਤਾਂ ਵੀ ਉਕਤ ਫਲ ਨੂੰ ਗਲਤ ਨਹੀਂ ਕਹਿ ਸਕਦੇ, ਕਿਉਂਕਿ ਇਸ ਵਿੱਚ ਤੁਹਾਨੂੰ ਸੁਚੇਤ ਅਤੇ ਸਾਵਧਾਨ ਰਹਿਣ ਬਾਰੇ ਦੱਸਿਆ ਗਿਆ ਹੈ।

ਇਸੇ ਪ੍ਰਕਾਰ ਜੇ ਤੁਸੀਂ ਹਫਤੇ ਦੌਰਾਨ ਗੈਰ ਜਰੂਰੀ ਮਦ ਤੇ ਖਰਚ ਕਰਦੇ ਹੋ ਤਾਂ ਭਵਿੱਖਫਲ ਸੱਚ ਹੋਵੇਗਾ, ਕਿਉਂਕਿ ਖਰਚ ਵਧੇਗਾ ਕਿਹਾ ਗਿਆ ਹੈ। ਪਰ ਜੇ ਤੁਹਾਡਾ ਗੈਰ ਜਰੂਰੀ ਖਰਚ ਨਹੀਂ ਹੋਇਆ ਜਾਂ ਬਾਹਰ ਤੋਂ ਵਾਧੂ ਆਮਦਨੀ ਹੋ ਗਈ ਤਾਂ ਵੀ ਫਲ ਸੱਚ ਰਹੇਗਾ। ਸਪਸ਼ਟ ਕਿਹਾ ਗਿਆ ਹੈ ਕਿ ਆਰਥਿਕ ਲਾਭ ਦੀ ਸੰਭਾਵਨਾ ਹੈ। ਇਸ ਪ੍ਰਕਾਰ ਵੀ ਇਨ੍ਹਾਂ ਭਵਿੱਖਫਲਾਂ ਜਾਂ ਭਵਿੱਖਬਾਣੀਆਂ ਤੋਂ ਆਮ ਪਾਠਕ ਪ੍ਰਭਾਵਿਤ ਹੋ ਜਾਂਦੇ ਹਨ ਕਿਉਂਕਿ ਇਹ ਸਦੈਵ 'ਸੱਚਾ' ਹੁੰਦੀਆਂ ਹਨ।

ਅੱਜ ਕੱਲ ਅਖਬਾਰਾਂ ਵਿੱਚ ਸਮੇਂ ਸਮੇਂ ਤੇ ਰਾਜਨੀਤਿਕ ਭਵਿਖਬਾਣੀਆਂ ਵੀ ਛਪਦੀਆਂ ਰਹਿੰਦੀਆਂ ਹਨ। ਇਨ੍ਹਾਂ

ਤੇ ਟਿੱਪਣੀ ਕਰਨ ਤੋਂ ਬਿਹਤਰ ਹੈ ਕਿ ਅਸੀਂ ਅਲੱਗ ਅਲੱਗ ਅਖਬਾਰਾਂ ਵਿੱਚ ਛਪੀਆਂ ਇਹਨਾਂ ਭਵਿਖਬਾਣੀਆਂ ਨੂੰ ਦੇਖ ਕੇ ਇਨ੍ਹਾਂ ਦੀ ਸਚਾਈ ਪਰਖੀਏ। 'ਕਾਦੰਬਿਨੀ' ਵਿੱਚ ਛਪੀਆਂ ਹੋਈਆਂ ਭਵਿੱਖਬਾਣੀਆਂ ਦੇਖੋ (ਨਾਲ ਹੀ ਜੋਤਿਸ਼ੀ ਦਾ ਨਾਮ ਵੀ ਹੈ।)

1. ਭਾਰਤ ਵਿੱਚ 1985 ਵਿੱਚ ਮੱਧ ਕਾਲ ਚੋਣਾਂ ਹੋਣਗੀਆਂ। (ਨਵੰਬਰ 1982 ਦੂਬੇ ਪਦਮੇਸ਼)
2. ਮਾਰਗ੍ਰੇਟ ਥੈਚਰ ਆਪਣਾ ਕਾਰਜ ਕਾਲ ਪੂਰਾ ਨਹੀਂ ਕਰ ਸਕੇਗੀ। (ਉਹੀ)
3. ਜਨਵਰੀ 1985 ਤੱਕ ਪਾਕਿਸਤਾਨ ਜਾਂ ਬੰਗਲਾ ਦੇਸ਼ ਦਾ ਭਾਰਤ ਤੇ ਹਮਲਾ।
(ਪੰਡਤ ਸਦਾ ਨੰਦ ਤਿਆਗੀ)
4. ਅਮਰੀਕਾ ਚੋਣਾਂ 'ਚ ਰੀਗਨ ਹਾਰਣਗੇ ਅਤੇ ਮਾਂਡੇਲ ਰਾਸ਼ਟਰਪਤੀ ਹੋਣਗੇ।
(ਨਵੰਬਰ 1984 ਪੰ: ਸਦਾਨੰਦ ਤਿਆਗੀ)

ਧਰਮਯੁੱਗ ਵਿੱਚ ਛਪੀਆਂ ਕੁਝ ਭਵਿਖਬਾਣੀਆਂ—

1. ਸਤਾਧਾਰੀ ਦਲ ਨੂੰ ਕੰਮ ਚਲਾਊ ਬਹੁਮਤ ਮਿਲੇਗਾ। 1977-79 ਵਰਗੀ ਸਾਂਝੀ ਸਰਕਾਰ ਬਣਨ ਦੀ ਸੰਭਾਵਨਾ ਹੈ।
(ਧਰਮਯੁਗ 30 ਦਸੰਬਰ 1984, ਐਸ. ਕੇ. ਕੇਲਕਰ)
2. ਜੇ ਚੋਣਾਂ 1980 ਵਿੱਚ ਹੋਈਆਂ ਤਾਂ ਸਰਕਾਰ ਨੂੰ ਜੁਲਾਈ ਜਾਂ ਸਤੰਬਰ ਵਿੱਚ ਮੱਧਕਾਲੀ ਚੋਣਾਂ ਕਰਵਾਉਣੀਆਂ ਪੈਣਗੀਆਂ।
(ਧਰਮਯੁਗ 16 ਸਤੰਬਰ 1979, ਉਹੀ)
3. ਪ੍ਰਸਿੱਧ ਹਿੰਦੀ ਪਤ੍ਰਿਕਾ ਸਪਤਾਹਿਕ ਹਿੰਦੁਸਤਾਨ ਤੋਂ ਲਈਆਂ ਗਈਆਂ ਕੁਝ ਭਵਿਖਬਾਣੀਆਂ—

1. ਹੋਣ ਵਾਲੇ ਪ੍ਰਧਾਨ ਮੰਤਰੀ ਬਾਬੂ ਜਗਜੀਵਨ ਰਾਮ ਹੋਣਗੇ।
(12 ਅਗਸਤ 1979 ਏ. ਕੇ. ਦੂਬੇ)
2. ਜਗਜੀਵਨ ਰਾਮ, ਸਵਰਨ ਸਿੰਘ, ਕੈਲਾਸ਼ ਜੋਸ਼ੀ ਤੇ ਬਹੁਗੁਣਾਂ ਰਾਸ਼ਟਰ ਦੇ ਨਿਰਮਾਤਾ ਹੋਣਗੇ।
(ਉਹੀ)
3. ਸ੍ਰੀਮਤੀ ਇੰਦਰਾ ਗਾਂਧੀ ਦਾ ਭਵਿੱਖ ਹਨੇਰੇ ਵਿੱਚ ਹੈ। ਜਨਤਾ ਸਰਕਾਰ ਟੁੱਟੇਗੀ ਪਰ ਬਿਖਰੇਗੀ ਨਹੀਂ।
(11 ਨਵੰਬਰ 1979 ਨਰਾਇਣ ਦੱਤ ਮਾਲੀ)
4. ਇੰਦਰਾ ਕਾਂਗਰਸ ਦੇ 300 ਤੱਕ ਮੈਂਬਰ ਚੋਣਾਂ ਜਿੱਤਣਗੇ। (ਪੰਡਤ ਛੋਟੇ ਲਾਲ)

ਕੁਝ ਹੋਰ ਭਵਿੱਖਬਾਣੀਆਂ—

—ਮੋਰਾਰਜੀ ਦਿਸਾਈ 1980 ਤੱਕ ਪ੍ਰਧਾਨ ਮੰਤਰੀ ਰਹਿਣਗੇ ਇੰਦਰਾ ਗਾਂਧੀ ਦੀ ਪ੍ਰਧਾਨ ਮੰਤਰੀ ਬਣਨ ਦੀ ਕੋਈ ਸੰਭਾਵਨਾ ਨਹੀਂ।
(ਜਨਵਰੀ 1979 ਨਰਾਇਣ ਦੱਤ ਸ੍ਰੀ ਮਾਲੀ)

—ਚੰਦਰ ਸ਼ੇਖਰ 1983 ਦੇ ਅੰਤ ਤੱਕ ਇੰਦਰਾ ਕਾਂਗਰਸ ਵਿੱਚ ਸਾਮਲ ਹੋ ਜਾਣਗੇ।
(ਕਰੰਟ, 3 ਸਤੰਬਰ 1983, ਪੰ. ਤਿਆਗੀ)

—ਇੰਦਰਾ ਗਾਂਧੀ ਦੋਬਾਰਾ ਇਸ ਜੀਵਨ ਵਿੱਚ ਪ੍ਰਧਾਨ ਮੰਤਰੀ ਨਹੀਂ ਬਣੇਗੀ।
(ਅਗਿਆਤ ਦਰਸ਼ਨ, ਦਸੰਬਰ 1979, ਜੋਤਿਸ਼ੀ ਨਾਇਕ ਚੰਦਰ ਜੈਨ)

ਸਪਸ਼ਟ ਹੈ ਕਿ ਉਪਰੋਕਤ ਭਵਿਖਬਾਣੀਆਂ ਪੂਰਨ ਰੂਪ ਵਿੱਚ ਗਲਤ ਸਾਬਤ ਹੋਈਆਂ ਹਨ। ਮਜ਼ੇ ਦੀ ਗੱਲ ਇਹ ਹੈ ਕਿ ਇਹ ਭਵਿੱਖਬਾਣੀਆਂ ਸਾਡੇ ਦੇਸ਼ ਦੇ ਪ੍ਰਮੁੱਖ ਜੋਤਸ਼ੀਆਂ ਨੇ ਕੀਤੀਆਂ ਹਨ।

ਇਹਨਾਂ ਉਦਾਹਰਣਾਂ ਨਾਲ ਭਵਿੱਖਬਾਣੀਆਂ ਦੇ ਪਖੰਡ ਦਾ ਸਾਫ ਪਤਾ ਲਗਦਾ ਹੈ। ਇਸਦੇ ਬਾਅਦ ਵੀ ਜੇ ਅਸੀਂ ਇਨ੍ਹਾਂ ਨੂੰ ਛਾਪਦੇ ਹਾਂ, ਪੜ੍ਹਦੇ ਹਾਂ ਜਾਂ ਇਨ੍ਹਾਂ ਤੇ ਵਿਸ਼ਵਾਸ਼ ਕਰਦੇ ਹਾਂ ਤਾਂ ਸਾਨੂੰ ਮੂਰਖਾਂ ਦੀ ਸ਼੍ਰੇਣੀ ਵਿੱਚ ਹੀ ਰੱਖਿਆ ਜਾ ਸਕਦਾ ਹੈ। (ਗ੍ਰਹਿਸ਼ੋਭਾ 'ਚੋਂ ਧੰਨਵਾਦ ਸਹਿਤ)



# ਹਰ ਵਕਤ ਥੱਕੇ ਰਹਿਣ ਦੀ ਬਿਮਾਰੀ--ਨਿਊਰੋਸਥੀਨੀਆ

ਲਗਾਤਾਰ ਜ਼ਿਆਦਾ ਕੰਮ ਕਰਨ ਨਾਲ ਹਰ ਕਿਸੇ ਨੂੰ ਥਕਾਵਟ ਹੋ ਜਾਂਦੀ ਹੈ ਅਤੇ ਅਸੀਂ ਜਾਣਦੇ ਹੀ ਹਾਂ ਕਿ ਕੰਮਜ਼ੋਰੀ ਦੀ ਹਾਲਤ ਵਿੱਚ ਵੀ ਅਸੀਂ ਜਲਦੀ ਥਕਾਵਟ ਦਾ ਸ਼ਿਕਾਰ ਹੋ ਜਾਂਦੇ ਹਾਂ। ਪਰ ਸਰੀਰਕ ਤੌਰ ਤੇ ਠੀਕ-ਠਾਕ ਹੋਣ ਤੇ ਵੀ ਜਦ ਬਿਨਾਂ ਕੋਈ ਕੰਮ ਕੀਤੇ ਹਰ ਸਮੇਂ ਥਕਾਵਟ ਬਣੀ ਰਹੇ ਤਾਂ ਇਸਦੇ ਪਿਛੇ ਕਾਰਣ ਮਾਨਸਿਕ ਹੀ ਹੋ ਸਕਦੇ ਹੁੰਦੇ ਹਨ। ਤਦ ਇਹ ਰੋਗ ਸਰੀਰਕ ਨਾ ਹੋਕੇ ਮਾਨਸਿਕ ਹੁੰਦਾ ਹੈ। ਜਿਸਨੂੰ ਮਨੋਚਕਿਤਸਕਾਂ ਨੇ ਨਿਊਰੋਸਥੀਨੀਆ (Neurasthenia) ਦਾ ਨਾਮ ਦਿੱਤਾ ਹੈ।

**ਲੱਛਣ**—(1) ਨਿਊਰੋਸਥੀਨੀਆ ਦੇ ਸ਼ਿਕਾਰ ਮਰੀਜ਼ ਬਿਨਾਂ ਕਿਸੇ ਕਾਰਨ ਤੋਂ ਰਹਿੰਦੀ ਥਕਾਵਟ ਦੀ ਸ਼ਕਾਇਤ ਕਰਦੇ ਹਨ। ਉਹਨਾਂ ਨੂੰ ਸੁਬਾ ਉਠਣ ਤੋਂ ਲੈ ਕੇ ਰਾਤ ਤੱਕ ਹਰ ਸਮੇਂ ਥਕਾਵਟ ਚੜ੍ਹੀ ਰਹਿੰਦੀ ਹੈ, ਕਿਸੇ ਕੰਮ ਕਾਰ ਨੂੰ ਹੱਥ ਪਾਉਣ ਨੂੰ ਦਿਲ ਨਹੀਂ ਕਰਦਾ। ਥਕਾਵਟ ਸਰੀਰਕ ਹੋਣ ਦੇ ਨਾਲ-ਨਾਲ ਮਾਨਸਿਕ ਵੀ ਹੁੰਦੀ ਹੈ। ਉਹ ਦਿਮਾਗੀ ਸੁਸਤੀ ਅਤੇ ਕਿਸੇ ਵੀ ਚੀਜ ਬਾਰੇ ਸੋਚਣ ਜਾਂ ਦਿਲਚਸਪੀ ਦੀ ਘਾਟ ਮਹਿਸੂਸ ਕਰਦੇ ਹਨ।

(2) ਕਿਉਂਕਿ ਇਹ ਥਕਾਵਟ ਇੱਕ ਮਾਨਸਿਕ ਵਰਤਾਰਾ ਹੈ ਇਸ ਲਈ ਇਸਤੇ ਆਰਾਮ ਕਰਨ ਦਾ ਕੋਈ ਅਸਰ ਨਹੀਂ ਹੁੰਦਾ। ਮਹੀਨੇ ਬੱਧੀ ਆਰਾਮ ਕਰਨ ਨਾਲ ਵੀ ਆਦਮੀ ਸਰੀਰਕ ਤੇ ਮਾਨਸਿਕ ਤੌਰ ਤੇ ਬਹਾਲ ਨਹੀਂ ਹੁੰਦਾ। ਇਸਤੋਂ ਬਿਨਾ ਇਹ ਥਕਾਵਟ ਕੁਝ ਖਾਸ ਦਿਲਚਸਪੀ ਵਾਲੇ ਕੰਮਾਂ ਤੇ ਨਹੀਂ ਵੀ ਹੁੰਦੀ। ਜਿਵੇਂ ਘਰੇ ਕਿਸੇ ਕੰਮ ਤੇ 5 ਮਿੰਟ ਵੀ ਲਾਉਣੇ ਬਹੁਤ ਔਖੇ ਲਗਦੇ ਹੋਣ ਉਹੀ ਵਿਅਕਤੀ ਕਿਸੇ ਖੇਡ ਜਾਂ ਪਾਰਟੀ ਵਿੱਚ ਡਾਂਸ ਆਦਿ ਕਰਨ ਤੇ ਬਿਨਾਂ ਥੱਕੇ ਸਾਰੀ ਸ਼ਾਮ ਲਾ ਸਕਦਾ ਹੁੰਦਾ ਹੈ।

(3) ਥਕਾਵਟ ਰਹਿਣ ਤੋਂ ਇਲਾਵਾ ਕੁਝ ਹੋਰ ਲੱਛਣ ਵੀ ਅਕਸਰ ਨਿਊਰਾਸਥਾਂਨੀਆ ਦੇ ਰੋਗੀਆਂ ਵਿੱਚ ਪਾਏ ਜਾਂਦੇ ਹਨ। ਜਿਵੇਂ ਵਧੇਰੇ ਪਸੀਨਾ ਆਉਣਾ, ਦਿਲ ਦੀ ਧੜਕਣ ਤੇਜ਼ ਰਹਿਣੀ, ਧੌਣ, ਪਿੱਠ ਜਾਂ ਲੱਤਾਂ ਬਾਹਾਂ ਵਿੱਚ ਦਰਦ ਰਹਿਣਾ। ਬਦਹਜ਼ਮੀ ਜਾਂ ਭੁੱਖ ਘੱਟ ਲੱਗਣ ਦੀ ਸ਼ਕਾਇਤ ਵੀ ਅਕਸਰ ਹੀ ਹੁੰਦੀ ਹੈ। ਇੱਕ ਪਾਸੇ ਉੱਠ ਕੇ ਤੁਰਨ ਫਿਰਨ ਜਾਂ ਕੰਮ ਕਰਨ ਨੂੰ ਦਿਲ ਨਹੀਂ ਕਰਦਾ ਅਤੇ ਦੂਜੇ ਪਾਸੇ ਨੀਂਦ ਵੀ ਘੱਟ ਆਉਂਦੀ ਹੈ ਇਸ ਤੋਂ ਇਲਾਵਾ ਵਿਅਕਤੀ ਬੇਚੈਨੀ, ਘਬਰਾਹਟ ਅਤੇ ਨਿਰਾਸ਼ਾ ਜਿਹੀ ਮਹਿਸੂਸ ਕਰਦਾ ਹੈ, ਸੁਭਾਅ ਵਿੱਚ ਚਿੜਚਿੜਾਪਣ ਆ ਜਾਂਦਾ ਹੈ।

(4) ਚਾਹੇ ਹਿਸਟੀਰੀਆ ਵਿੱਚ ਵੀ ਸਰੀਰਕ ਰੋਗਾਂ ਦੇ ਲੱਛਣ ਪੈਦਾ ਹੋ ਜਾਂਦੇ ਹਨ। ਪਰ ਜਿਥੇ ਹਿਸਟੀਰੀਆ ਦੇ ਰੋਗੀਆਂ ਨੂੰ ਆਪਣੀਆਂ ਇਹਨਾਂ ਬਿਮਾਰੀਆਂ ਦੇ ਇਲਾਜ ਵਿੱਚ ਕੋਈ ਦਿਲਚਸਪੀ ਨਹੀਂ ਹੁੰਦੀ ਉਥੇ ਨਿਊਰੋਸਥੀਰੀਆਂ ਦੇ ਰੋਗੀ ਆਪਣੀ ਬੀਮਾਰੀ ਬਾਰੇ ਬਹੁਤ ਜ਼ਿਆਦਾ ਚੇਤੰਨ ਹੁੰਦੇ ਹਨ। ਉਹ ਮਿਲਣ ਵਾਲੇ ਹਰ ਵਿਅਕਤੀ ਨੂੰ ਆਪਣੀ 'ਬਿਮਾਰੀ' ਦਾ ਹਾਲ ਸੁਨਾਉਣ ਲੱਗ ਪੈਂਦੇ ਹਨ ਅਤੇ ਇਲਾਜ ਕਰਵਾਉਣ ਲਈ ਲਗਾਤਾਰ ਯਤਨਸ਼ੀਲ ਰਹਿੰਦੇ ਹਨ। ਆਪਣੀ ਬਿਮਾਰੀ ਦਾ ਹਾਲ ਸੁਣਾ ਸੁਣਾ ਕੇ ਉਹ ਆਪਣੇ ਸਾਰੇ ਮਿਤਰਾਂ ਅਤੇ ਡਾਕਟਰਾਂ ਨੂੰ ਅਕਾ ਦਿੰਦੇ ਹਨ। ਉਹ ਧਾਗੇ ਤਵੀਤਾਂ ਤੋਂ ਲੈ ਕੇ ਡਾਕਟਰਾਂ ਤੱਕ ਹਰ ਕਿਸੇ ਪਾਸੋਂ ਇਲਾਜ ਕਰਵਾਉਣ ਦੇ ਚੱਕਰ ਵਿੱਚ ਰਹਿੰਦੇ ਹਨ। ਪਰ ਕਿਉਂਕਿ ਕਾਰਣ ਮਾਨਸਿਕ ਹੁੰਦੇ ਹਨ ਇਸ ਲਈ ਸਾਧਾਰਣ ਦਵਾਈਆਂ ਕੋਈ ਬਹੁਤਾ ਅਸਰ ਨਹੀਂ ਕਰਦੀਆਂ। ਵੇਖਣ ਨੂੰ ਪੂਰੀ ਤਰਾਂ ਸਿਹਤਮੰਦ ਹੋਣ ਅਤੇ ਉਂਜ ਅਪਣੀਆਂ ਬਿਮਾਰੀਆਂ ਦੇ ਦੁਖੜੇ ਰੋਂਦੇ ਰਹਿਣ ਕਰਕੇ ਲੋਕ ਇਹਨਾਂ ਦੇ ਨਾਮ 'ਬਿਮਾਰੀਆਂ ਦੇ ਸ਼ੌਕੀਨ' ਜਾਂ 'ਹਸਪਤਾਲਾਂ ਦੇ ਗਾਹਕ (Clinic shoppers) ਵੀ ਰੱਖ ਲੈਂਦੇ ਹਨ।

**ਕਾਰਣ**—ਜਿਵੇਂ ਕਿ ਪਹਿਲਾਂ ਦਸਿਆ ਜਾ ਚੁੱਕਾ ਹੈ ਬਿਮਾਰੀ ਦਾ ਕਾਰਣ ਮੁੱਖ ਤੌਰ ਤੇ ਕਿਸੇ ਨਾ ਕਿਸੇ ਕਿਸਮ ਦਾ ਮਾਨਸਿਕ ਤਣਾਅ ਹੀ ਹੁੰਦਾ ਹੈ। ਡਾ. ਆਰ. ਸੀ. ਜਿੰਦਲ ਮੁਤਾਬਿਕ ਕਈ ਵਾਰ ਸਮੱਸਿਆ ਬਿਲਕੁਲ ਮਾਮੂਲੀ ਹੀ ਹੁੰਦੀ ਹੈ ਪ੍ਰਤੂੰ ਉਸਦਾ ਅਸਰ ਬਹੁਤ ਗਹਿਰਾ। ਜਿਵੇਂ ਕਿ ਇੱਕ ਪੜੀ ਲਿਖੀ ਪੱਕੀ ਉਮਰ ਦੀ ਔਰਤ ਸੀ ਜੋ ਆਪਣੇ ਪੁਤਰ ਪ੍ਰਤੀ ਬੇਲੋੜੀ ਚਿੰਤਾ ਪਾਲ ਪਾਲ ਕੇ ਨਿਊਰਾਸਥੀਨੀਆ ਦਾ ਸ਼ਿਕਾਰ ਹੋ ਗਈ। ਉਸਦਾ ਜਵਾਨ ਪੁੱਤਰ ਤਨਖਾਹ ਦਾ ਦੋ-ਤਿਹਾਈ ਹਿੱਸਾ ਆਪਣੇ ਕੋਲ ਰੱਖ ਕੇ ਤੀਜਾ ਹਿੱਸਾ ਘਰੇ ਦਿੰਦਾ ਸੀ। ਕਿਉਂਕਿ ਉਸਦੀਆਂ ਦਲੀਲਾਂ ਮੁਤਾਬਿਕ ਉਸਦਾ ਆਪਣਾ ਸਮਾਜਿਕ ਦਾਇਰਾ ਸੀ ਅਤੇ ਆਪਣੇ ਖਰਚੇ ਸਨ। ਘਰ ਵਿੱਚ ਚਾਹੇ ਕੋਈ ਆਰਥਿਕ ਸੱਮਸਿਆ ਨਹੀਂ ਸੀ ਪਰ ਮਾਂ ਨੂੰ ਚਿੰਤਾ ਸ਼ੁਰੂ ਹੋ ਗਈ ਕਿ ਜੇ ਇਸਦਾ ਹੁਣੇ ਹੀ ਇਹ ਹਾਲ ਹੈ ਤਾਂ ਵਿਆਹ ਪਿਛੋਂ ਤਾਂ ਸਾਂਨੂੰ ਪੁੱਛੇਗਾ ਹੀ ਨਹੀਂ।

ਇਸ ਤੋਂ ਬਾਅਦ ਬੇਟਾ ਉਹ ਨੌਕਰੀ ਛੱਡ ਕੇ ਕਿਸੇ ਹੋਰ ਕੰਪਨੀ ਵਿੱਚ ਵੱਡੀ ਨੌਕਰੀ ਤੇ ਲੱਗ ਗਿਆ ਤਾਂ ਕਿ ਘਰੇ ਵਧੇਰੇ ਪੈਸੇ ਦੇ ਸਕੇ ਪਰ ਇਸ ਨੌਕਰੀ ਵਿੱਚ ਉਸਨੂੰ ਦੌਰਿਆਂ ਉਪਰ ਘਰੋਂ ਬਾਹਰ ਬਹੁਤਾ ਜਾਣਾ ਪੈਂਦਾ ਸੀ। ਹੁਣ ਮਾਂ ਦੀ ਚਿੰਤਾ ਘਟਣ ਦੀ ਥਾਂ ਹੋਰ ਵਧ ਗਈ ਕਿ ਇਹ ਤਾਂ ਹੁਣੇ ਹੀ ਸਾਡੇ ਤੋਂ ਦੂਰ ਦੂਰ ਰਹਿਣ ਲੱਗ ਪਿਆ ਹੈ, ਵਿਆਹ ਪਿਛੋਂ ਤਾਂ ਸਾਨੂੰ ਭੂਲ ਹੀ ਜਾਏਗਾ। ਅਤੇ ਇਸ ਤਰਾਂ ਮਾਂ ਇਸ ਗੈਰ ਜਰੂਰੀ ਚਿੰਤਾ ਨਾਲ ਤਣਾਅ ਦਾ ਸ਼ਿਕਾਰ ਹੋ ਗਈ ਅਤੇ ਨਿਊਰਾਸਥੀਨੀਆ ਦੀ ਮਰੀਜ਼ ਬਣ ਗਈ।

ਇਸ ਬਿਮਾਰੀ ਦੇ ਸ਼ਿਕਾਰ ਰੋਗੀਆਂ ਦੇ ਪਿਛੋਕੜ ਨੂੰ ਫਰੋਲਿਆ ਇਸ ਕਿਸਮ ਦੇ ਅਨੇਕਾਂ ਹੋਰ ਕਾਰਣ ਮਿਲਦੇ ਹਨ ਜਿੰਨ੍ਹਾਂ ਵਿਚੋਂ ਪੈਦਾ ਹੋਏ ਮਾਨਸਿਕ ਤਣਾਅ ਸਦਕਾ ਵਿਅਕਤੀ ਇਸ ਰੋਗ ਦਾ ਮਰੀਜ਼ ਬਣ ਜਾਂਦਾ ਹੈ।

**ਬਚਪਨ ਦਾ ਰੋਲ**—ਇਹ ਬੀਮਾਰੀ ਪਿਤਾ ਪੁਰਖੀ ਨਹੀਂ ਸਗੋਂ ਆਲੇ-ਦੁਆਲੇ ਦੀ ਉਪਜ ਹੀ ਹੁੰਦੀ ਹੈ। ਇਹ ਵੇਖਿਆ ਗਿਆ ਹੈ ਕਿ ਜਿੰਨ੍ਹਾਂ ਦੀ ਸ਼ਖਸ਼ੀਅਤ ਦਾ ਵਿਕਾਸ ਸਹੀ ਨਹੀਂ ਹੋਇਆ ਹੁੰਦਾ ਉਹ ਹੀ ਨਿਊਰਾਸਥੀਨੀਆ ਜਾਂ ਇਸ ਕਿਸਮ ਦੇ ਹੋਰ ਮਾਨਸਿਕ ਰੋਗਾਂ ਦੇ ਸ਼ਿਕਾਰ ਵੱਧ ਹੁੰਦੇ ਹਨ। ਬਹੁਤ ਸਾਰੇ ਲੋਕ ਵੱਡੀਆਂ ਵੱਡੀਆਂ ਮੁਸ਼ਕਿਲਾਂ ਅਤੇ ਤਣਾਅ ਦੀਆਂ ਹਾਲਤਾਂ ਨੂੰ ਸਾਬਤ ਕਦਮੀ ਨਾਲ ਝੱਲ ਜਾਂਦੇ ਹਨ ਅਤੇ ਉਹਨਾਂ ਦੀ ਮਾਨਸਿਕਤਾ ਵਿੱਚ ਕੋਈ ਗੰਭੀਰ ਵਿਗਾੜ ਨਹੀਂ ਆਉਂਦੇ। ਸੋ ਅਜਿਹੇ ਰੋਗਾਂ ਦਾ ਸ਼ਿਕਾਰ ਹੋਣਾ ਜਾਂ ਨਾ ਹੋਣਾ ਹਰ ਵਿਅਕਤੀ ਦੀ ਸਖਸ਼ੀਅਤ ਤੇ ਵੀ ਨਿਰਭਰ ਕਰਦਾ ਹੈ। ਅਤੇ ਕਿਸੇ ਵਿਅਕਤੀ ਦੀ ਸਖਸ਼ੀਅਤ ਦੇ ਠੀਕ ਤੌਰ ਤੇ ਵਿਕਾਸ ਹੋਣ ਜਾਂ ਨਾ ਹੋਣ ਵਿੱਚ ਬਚਪਨ ਦੇ ਸਾਲਾਂ ਦਾ ਬਹੁਤ ਜ਼ਿਆਦਾ ਮਹੱਤਵ ਹੁੰਦਾ ਹੈ। ਬਚਪਨ ਦੇ ਵਿੱਚ ਬਹੁਤ ਜ਼ਿਆਦਾ ਲਾਡ-ਪਿਆਰ ਜਾਂ ਬਹੁਤ ਜ਼ਿਆਦਾ ਸਖਤਾਈ ਜਾਂ ਬੱਚਿਆਂ ਵਿੱਚ ਕੀਤਾ ਜਾਂਦਾ ਪੱਖਪਾਤ ਸਖਸ਼ੀਅਤ ਵਿੱਚ ਉਲਾਰ ਪੈਦਾ ਕਰ ਦਿੰਦਾ ਹੈ ਅਤੇ ਇਸ ਤਰਾਂ ਦੇ ਬਚਪਨ ਵਾਲੇ ਵਿਅਕਤੀ ਵੱਡੇ ਹੋ ਕੇ ਮਾਨਸਿਕ ਵਿਗਾੜਾਂ ਦੇ ਵੱਧ ਸ਼ਿਕਾਰ ਹੁੰਦੇ ਹਨ।

**ਇਲਾਜ਼**—ਇਹ ਕੋਈ ਬਹੁਤਾ ਗੰਭੀਰ ਮਾਨਸਿਕ ਰੋਗ ਨਹੀਂ ਜਿਸਦਾ ਇਲਾਜ ਨਾ ਕੀਤਾ ਜਾ ਸਕਦਾ ਹੋਵੇ। ਸਭ ਤੋਂ ਪਹਿਲਾਂ ਤਾਂ ਮਰੀਜ ਦੀ ਚਿੰਤਾ ਦੇ ਮੂਲ ਕਾਰਣਾਂ ਨੂੰ ਲੱਭ ਕੇ ਉਹਨਾਂ ਸੱਮਸਿਆਵਾਂ ਨੂੰ ਖਤਮ ਕਰਨਾ ਅਤੇ ਉਹਨਾਂ ਹਾਲਤਾਂ ਨੂੰ ਬਦਲਣਾ ਚਾਹੀਦਾ ਹੈ ਜਿੰਨ੍ਹਾਂ ਵਿਚੋਂ ਉਹ ਚਿੰਤਾ ਅਤੇ ਮਾਨਸਿਕ ਤਣਾਅ ਪੈਦਾ ਹੋਏ ਹਨ। ਉਸਦੇ ਗੈਰ ਜਰੂਰੀ ਫਿਕਰਾਂ ਤੋਂ ਛੁਟਕਾਰਾ ਪਾਉਣ ਵਿੱਚ ਉਸਦੀ ਸਹਾਇਤਾ ਕਰਨੀ ਚਾਹੀਦੀ ਹੈ। ਇਸ ਲਈ ਉਸਨੂੰ ਸਲਾਹਾਂ (Suggestions) ਦਿੱਤੀਆਂ ਜਾ ਸਕਦੀਆਂ ਹਨ, ਹਿਪਨੋਟਿਜ਼ਮ ਦੀ ਵਿਧੀ ਵਰਤੀ ਜਾ ਸਕਦੀ ਹੈ ਅਤੇ ਉਸਦੀਆਂ ਚਿੰਤਾਵਾਂ ਕਿਸ ਤਰਾਂ ਫਜ਼ੂਲ ਹਨ ਇਸਦਾ ਉਸਨੂੰ ਠੀਕ ਢੰਗ ਨਾਲ ਅਹਿਸਾਸ ਕਰਵਾਇਆ ਜਾਣਾ ਚਾਹੀਦਾ ਹੈ। ਉਸਦਾ ਆਤਮਵਿਸ਼ਵਾਸ਼ ਅਤੇ ਮਨੋਬਲ ਉੱਚਾ ਚੁਕਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸਤੋਂ ਬਿਨਾਂ ਆਰਾਮ ਅਤੇ ਠੀਕ ਖੁਰਾਕ ਮਿਲਣੀ ਚਾਹੀਦੀ ਹੈ।

(ਚਲਦਾ)



# ਇਕ ਖ਼ਬਰ, ਤਰਕਵਾਦੀ ਪੜਚੋਲ ਹੇਠ

**ਮਨਮੋਹਨ ਸਿੰਘ ਸਹੋਤਾ**

ਨਵੀਂ ਦਿੱਲੀ, 5 ਅਪ੍ਰੈਲ (ਹਿ. ਟਾ.)—ਮਨੁੱਖੀ ਸੋਮਿਆਂ ਦੇ ਕੇਂਦਰੀ ਮੰਤਰੀ ਸ਼੍ਰੀ ਪੀ. ਵੀ. ਨਰਸਿਮਹਾ ਰਾਉ ਜੋਤਸ਼ੀ ਵੀ ਹਨ, ਇਹ ਜਾਣ ਕੇ ਪ੍ਰਧਾਨ ਮੰਤਰੀ ਸ਼੍ਰੀ ਰਾਜੀਵ ਗਾਂਧੀ ਬੀਤੇ ਦਿਨੀਂ ਬਹੁਤ ਹੀ ਹੈਰਾਨ ਹੋਏ। ਆਪਣੀ ਇਸ ਹੈਰਾਨੀ ਨੂੰ ਨਾ ਲੁਕਾਉਂਦੇ ਹੋਏ ਉਨ੍ਹਾਂ ਨੇ ਸ੍ਰੀ ਰਾਉ ਦੇ ਜੋਤਿਸ਼ ਗਿਆਨ ਬਾਰੇ ਬਹੁਤ ਕੁਝ ਜਾਣਨਾ ਚਾਹਿਆ। ਇਸ ਤੋਂ ਇਲਾਵਾ ਉਹਨਾਂ ਨੇ ਆਪਣੇ ਭਵਿੱਖ ਬਾਰੇ ਵੀ ਸ੍ਰੀ ਨਰਸਿਮਹਾ ਰਾਉ ਤੋਂ ਬਹੁਤ ਕੁਝ ਪੁਛਿਆ। ਦਸਿਆ ਗਿਆ ਹੈ ਕਿ ਸ੍ਰੀ ਰਾਉ ਨੇ ਸ਼੍ਰੀ ਗਾਂਧੀ ਨੂੰ ਦੱਸਿਆ ਕਿ ਅਗਸਤ ਮਹੀਨੇ ਤੱਕ ਉਹਨਾਂ ਲਈ ਸਮਾਂ ਚੰਗਾ ਨਹੀਂ। ਜਦੋਂ ਪ੍ਰਧਾਨ ਮੰਤਰੀ ਨੇ ਆਪਣੇ ਗ੍ਰਹਿਆਂ ਸਬੰਧੀ ਜਾਣਨਾ ਚਾਹਿਆ ਤਾਂ ਸ੍ਰੀ ਰਾਉ ਨੇ ਉਹਨਾਂ ਦਾ ਹੱਥ ਅਤੇ ਜਨਮ ਪੱਤਰੀ ਦੇਖ ਕੇ ਦੱਸਿਆ ਕਿ ਅਗਸਤ ਮਹੀਨੇ ਦੇ ਬਾਅਦ ਗ੍ਰਹਿਆਂ ਦੀ ਚਾਲ ਉਨ੍ਹਾਂ ਦੇ ਪੱਖ ਵਿਚ ਹੋ ਜਾਵੇਗੀ ਅਤੇ ਸਥਿਤੀ ਵੀ ਉਹਨਾਂ ਦੇ ਪੱਖ ਵਿਚ ਹੋ ਜਾਵੇਗੀ (ਜੱਗ ਬਾਣੀ, 6 ਅਪ੍ਰੈਲ 1988)

ਅੱਜ ਦੇ ਆਧੁਨਿਕ ਯੁੱਗ ਵਿਚ ਮਨੁੱਖ ਸਮੁੰਦਰ ਦੀਆਂ ਡੂੰਘਾਈਆਂ ਤੋਂ ਲੈ ਕੇ ਚੰਦ ਦੀਆਂ ਬੁਲੰਦੀਆਂ ਤੱਕ ਜਾ ਪਹੁੰਚਿਆ ਹੈ। ਜਿਥੋਂ ਦਾ ਅਗਾਂਹ ਵਧੂ ਚੇਤਨ ਵਰਗ, ਵਿਗਿਆਨ ਅਤੇ ਤਰਕ ਦੀ ਰੋਸ਼ਨੀ ਨਾਲ ਹਰ ਕਿਸਮ ਦੇ ਵਹਿਮਾਂ ਭਰਮਾਂ, ਜੋਤਿਸ਼ ਅਤੇ ਤੰਤਰਾਂ-ਮੰਤਰਾਂ ਆਦਿ ਦੇ ਕਪਟੀ ਵਿਚਾਰਾਂ ਦਾ ਸਫਾਇਆ ਕਰਨ ਦੇ ਅਹਿਮ ਕਾਰਜ ਵਿਚ ਜੁਟਿਆ ਹੋਇਆ ਹੈ। ਉੱਥੇ ਸਾਡੇ ਦੇਸ਼ ਦੀ ਰਾਜ ਸੱਤਾ ਤੇ ਕਾਬਜ ਵਰਗ ਦੇ ਨੁਮਾਇੰਦਿਆਂ ਦੀ ਸੋਚ ਕਿੰਨੀ ਪਛੜੀ ਹੋਈ ਹੈ ਉਸਦਾ ਇਕ ਸਾਫ ਝਲਕਾਰਾ ਇਸ ਖਬਰ ਤੋਂ ਮਿਲਦਾ ਹੈ। ਜਿਸ ਦੇਸ਼ ਦੀ ਰਾਜ ਗੱਦੀ ਤੇ ਬੈਠੇ ਰਾਜੀਵ ਗਾਂਧੀ, ਨਰਸਿਮਹਾ ਰਾਓ ਤੇ ਇਹਨਾਂ ਵਰਗੇ ਹੋਰ ਆਗੂ ਸਿਰਫ ਆਪਣੇ ਭਵਿੱਖ ਦੀ ਚਿੰਤਾ ਵਿਚ ਹੀ ਦਿਨ ਰਾਤ ਡੁੱਬੇ ਰਹਿਣ ਅਜਿਹੇ ਆਗੂਆਂ ਦੇ ਹੱਥਾਂ ਵਿਚ ਸਮੁੱਚੇ ਦੇਸ਼ ਦਾ ਭਵਿੱਖ ਕੀ ਹੋਵੇਗਾ ਇਹ ਸਾਡੀ ਚਿੰਤਾ ਦਾ ਵਿਸ਼ਾ ਹੋਣਾ ਚਾਹੀਦਾ ਹੈ।

ਇਸਤੋਂ ਵੀ ਵੱਧ ਅਫਸੋਸ ਇਸ ਗੱਲ ਦਾ ਹੈ ਕਿ ਇਹੀ ਪ੍ਰਧਾਨ ਮੰਤਰੀ, ਜੋ ਦੇਸ਼ ਨੂੰ ਇੱਕੀਵੀਂ ਸਦੀ ਵਿਚ ਲੈ ਜਾਣ ਦੀਆਂ ਟਾਹਰਾਂ ਮਾਰਨ ਸਮੇਂ ਆਧੁਨਿਕ ਵਿਗਿਆਨਿਕ ਟੈਕਨੀਕਾਂ ਅਪਣਾਉਣ ਦੀਆਂ ਗੱਲਾਂ ਕਰਦਾ ਹੈ, ਖੁਦ ਆਪਣੇ ਭਵਿੱਖ ਲਈ ਜੋਤਿਸ਼ ਤੇ ਜਨਮ ਪੱਤਰੀਆਂ ਤੇ ਵਿਸ਼ਵਾਸ ਕਰਦਾ ਹੈ।

ਅਗਾਂਹਵਧੂ ਦੇਸ਼ਾਂ ਵਿਚ ਹਰ ਕੰਮ ਕਰਨ ਤੋਂ ਪਹਿਲਾਂ ਵਿਗਿਆਨਕਾਂ ਜਾਂ ਉਸ ਕੰਮ ਨਾਲ ਸਬੰਧਿਤ ਮਾਹਰਾਂ ਤੋਂ ਹਦਾਇਤਾਂ ਲਈਆਂ ਜਾਂਦੀਆਂ ਹਨ। ਪਰ ਸਾਡੇ ਦੇਸ਼ ਅੰਦਰ ਹਰ ਕੰਮ ਜੋਤਸ਼ੀਆਂ ਅਤੇ ਪੁਜਾਰੀਆਂ ਦੀ ਸਲਾਹ ਨਾਲ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਉਸ ਕੰਮ ਬਾਰੇ ਇਕ ਸਾਧਾਰਣ ਵਿਅਕਤੀ ਤੋਂ ਵੀ ਘੱਟ ਗਿਆਨ ਹੁੰਦਾ ਹੈ। ਇਹੀ ਕਾਰਣ ਹੈ ਕਿ ਇਕ ਪਾਸੇ ਤਾਂ ਦੇਸ਼ ਵਿਚ ਭਿਆਨਕ ਸੋਕਾ ਪਿਆ ਹੁੰਦਾ ਹੈ ਅਤੇ ਦੂਜੇ ਪਾਸੇ ਸਾਡੇ ਦੇਸ਼ ਦੇ ਮੰਤਰੀ ਇਸ ਸਮਸਿਆ ਨੂੰ ਹੱਲ ਕਰਨ ਦੀ ਬਜਾਏ ਉਲਟਾ ਲੱਖਾਂ ਰੁਪਏ ਹਵਨਾਂ ਦੇ ਰੂਪ ਵਿਚ ਸਾੜਕੇ ਸੁਆਹ ਕਰ ਰਹੇ ਹੁੰਦੇ ਹਨ। ਦੇਸ਼ ਦਾ ਰਾਸ਼ਟਰ-ਪਤੀ ਹਨੂੰਮਾਨ ਦੀ ਮੂਰਤੀ ਨੂੰ ਮੱਥਾ ਟੇਕਣ ਲਈ ਹਜ਼ਾਰਾਂ ਅਗਿਆਨੀਆਂ ਦੀ ਕਤਾਰ ਵਿਚ ਖੜ੍ਹਕੇ ਇਸ ਪੱਥਰ ਦੀ ਮੂਰਤੀ ਨੂੰ ਮੱਥਾ ਟੇਕਣ ਲਈ ਤਰਲੋਮੱਛੀ ਪਿਆ ਹੁੰਦਾ ਹੈ।

ਵਿਗਿਆਨ ਦੇ ਯੁੱਗ ਅੰਦਰ ਰਹਿੰਦਿਆਂ ਹੋਇਆਂ ਵਿਗਿਆਨ ਦੀਆਂ ਕਾਢਾਂ ਤੇ ਫ਼ਖ਼ਰ ਕਰਦਾ ਹੋਇਆ ਮਨੁੱਖ ਆਪਣੇ ਚੰਗੇ ਵਰਤਮਾਨ ਅਤੇ ਚੰਗੇਰੇ ਭਵਿੱਖ ਲਈ ਲਗਾਤਾਰ ਸੰਘਰਸ਼ ਕਰ ਰਿਹਾ ਹੈ। ਪਰ ਇਹਨਾਂ 'ਯੋਗ' ਲੀਡਰਾਂ ਦੀ ਮਿਹਰਬਾਨੀ ਸਦਕਾ ਭਾਰਤੀ ਸਮਾਜ, ਜਾਤੀਵਾਦ, ਧਾਰਮਿਕ ਫਿਰਕੂ ਜਨੂੰਨ ਤੇ ਵਹਿਮਾਂ ਭਰਮਾਂ ਵਿਚ ਡੁਬਿਆ ਹੋਇਆ ਅਗਿਆਨਤਾ ਦੇ ਡੂੰਘੇ ਸਮੁੰਦਰ ਵਿਚ ਗੋਤੇ ਖਾ ਰਿਹਾ ਹੈ। ਦੇਸ਼ ਨੂੰ 21ਵੀਂ ਸਦੀ ਵੱਲ ਧੱਕਣ ਦਾ ਢੰਡੋਰਾ ਪਿੱਟਣ ਵਾਲੇ ਇਹ ਆਗੂ ਦੇਸ਼ ਨੂੰ ਕਿਸ ਪਾਸੇ ਧੱਕ ਰਹੇ ਹਨ? ਜਦੋਂ ਇਹ ਖੁਦ ਚੋਣਾਂ ਤੋਂ ਪਹਿਲਾਂ ਜਾਂ ਬਾਦ ਦੇ ਹਰ ਕੰਮ ਲਈ ਪਖੰਡੀ ਜੋਤਸ਼ੀਆਂ ਕੋਲੋਂ ਮਹੂਰਤ ਜਾਂ ਭਵਿੱਖਬਾਣੀ ਜਾਣਨ ਦਾ ਢੋਂਗ ਰਚ ਰਹੇ ਹੁੰਦੇ ਹਨ। ਜਦੋਂ ਦੇਸ਼ ਦੀ ਗਰੀਬ ਜਨਤਾ ਰੋਟੀ ਅਤੇ ਇਲਾਜ ਬਿਨਾਂ ਪਸ਼ੂਆਂ ਤੋਂ ਵੀ ਭੈੜੀ ਜ਼ਿੰਦਗੀ ਜਿਊਣ ਲਈ ਬੇਵੱਸ ਹੈ ਤੇ ਇਹ ਆਗੂ ਕਰੋੜਾਂ ਰੁਪਏ ਯੱਗਾਂ ਤੇ ਹਵਨਾਂ ਦੇ ਰੂਪ ਵਿਚ ਸਾੜ ਕੇ ਸੁਆਹ ਕਰ ਦਿੰਦੇ ਹਨ। ਅਸਲ ਵਿਚ ਲੋਕਾਂ ਦੀ ਸੋਚ ਨੂੰ ਖੁੰਢਿਆਂ ਕਰਨ ਲਈ ਇਹੋ ਜਿਹੇ ਪਾਖੰਡ ਇਹਨਾਂ ਮੱਕਾਰ ਆਗੂਆਂ ਦੀ ਇਕ ਗਹਿਰੀ ਚਾਲ ਹੈ ਜੋ ਲੋਕਾਂ ਦੀ ਸੋਚ ਨੂੰ ਅੰਧ-ਵਿਸ਼ਵਾਸਾਂ ਵਿਚ ਉਲਝਾ ਕੇ ਉਹਨਾਂ ਦਾ ਧਿਆਨ ਗਰੀਬੀ ਅਤੇ ਹੋ ਰਹੀ ਲੁੱਟ ਖਸੁੱਟ ਵੱਲ ਜਾਣ ਤੋਂ ਰੋਕਿਆ ਜਾ ਸਕੇ।

# ਅਰਥਾਂ ਦਾ ਜੰਗਲ

—ਅਮਰ ਦੀਪ ਗਿੱਲ

ਤੁਸੀਂ ਇਸਦੇ ਅਰਥ ਕੁੱਝ ਵੀ ਲੈ ਸਕਦੇ ਹੋ,
ਪਰ ਮੇਰੇ ਲਈ ਧਰਮ—
ਮੇਰਾ ਉਹ ਛੋਟਾ ਜਿਹਾ ਕੁੜਤਾ ਹੈ,
ਜਿਸਨੂੰ ਮੈਂ ਬਚਪਨ ਵਿਚ ਪਹਿਨਿਆ ਕਰਦਾ ਸਾਂ,
'ਤੇ ਜੋ ਹੁਣ ਮੇਰੇ ਕਿਸੇ ਤਰ੍ਹਾਂ ਵੀ ਮੇਚ ਨਹੀਂ ਆਉਂਦਾ,
ਤੁਸੀਂ ਇਸਦੇ ਅਰਥ ਕੁੱਝ ਵੀ ਸਮਝਾ ਸਕਦੇ ਹੋ
ਪਰ ਕੰਮੀਆਂ ਦੇ ਜਵਾਕਾਂ ਲਈ ਧਰਮ—
ਬੇਹੇ ਕੜਾਹ ਦੀਆਂ ਭਰੀਆਂ ਬਾਟੀਆਂ ਹਨ,
ਫੁੱਟਪਾਥਾਂ ਦੇ ਵਾਸੀਆਂ ਲਈ ਧਰਮ ਦੇ ਅਰਥ—
ਸੇਠਾਂ-ਸਰਦਾਰਾਂ ਦੁਆਰਾ ਚਲਾਏ ਅਤੁੱਟ ਲੰਗਰ ਨੇ,
ਜਿੰਨ੍ਹਾਂ ਕਰਕੇ ਉਹ ਭੁੱਲ ਜਾਂਦੇ ਨੇ—
ਇਕ-ਦੋ ਡੰਗ ਰੋਟੀ ਦਾ ਫਿਕਰ।
ਤੁਸੀਂ ਇਸਨੂੰ ਕਿੰਨੀ ਵੀ ਸ਼ਰਧਾ ਨਾਲ ਲਓ,
ਪਰ ਪੇਸ਼ਾਵਰ ਪਾਠੀ ਲਈ ਧਰਮ—
ਗੁਰਦਵਾਰਾ ਕਮੇਟੀ ਵੱਲੋਂ ਮਿਲਦੀ ਤਨਖ਼ਾਹ ਹੈ,
ਜਿਸ ਨਾਲ ਪਾਲਦਾ ਹੈ ਉਹ ਆਪਣਾ ਟੱਬਰ,
ਧਰਮ, ਰੋਟੀ ਖਾਣ ਲੱਗੇ ਥੱਕੇ-ਟੁੱਟੇ ਧੰਨੇ ਦੇ ਮੂੰਹੋਂ—
ਅਚਨਚੇਤ ਨਿਕਲਿਆ "ਵਾਖ਼ਰੂ" ਹੈ,
ਧਰਮ, ਮੱਥਾ ਟੇਕਣ ਲਈ ਝੁਕੀ ਤ੍ਰੀਮਤ ਦੇ—
ਗਲਮੇ ਦੇ ਅੰਦਰ ਤੱਕ ਗਈ—
ਪੰਡਿਤ ਜੀ ਮਹਾਰਾਜ ਦੀ ਤਿਰਛੀ ਨਜ਼ਰ ਹੈ,
ਧਰਮ, ਮੁੱਲਾਂ ਦੀ ਮੁਰਗੀ ਦਾ ਨਾਂਅ ਹੈ,
ਧਰਮ, ਪਾਦਰੀ ਦੇ ਹੱਥ 'ਚ ਫੜੀਆਂ ਕਿੱਲਾਂ ਹਨ,
ਜਿੰਨ੍ਹਾਂ ਨੂੰ ਉਹ ਜਦੋਂ ਜੀਅ ਚਾਹੇ—
ਕਿਸੇ ਦੇ ਵੀ ਮੱਥੇ, ਹਥੇਲੀਆਂ ਜਾਂ ਪੈਰਾਂ ਵਿਚ—
ਠੋਕ ਸਕਦਾ ਹੈ,
ਧਰਮ, ਮੁਨਸਿਫ ਦੇ ਗਲ ਵਿਚ ਫਸਿਆ—
ਕਾਫਰਾਂ ਨੂੰ ਸੰਗਸਾਰ ਕਰਨ ਦਾ ਹੁਕਮ ਹੈ,
ਧਰਮ, ਹਾਕਮ ਦੇ ਤਖ਼ਤ ਦੇ ਪਾਵੇ ਹਨ,
ਧਰਮ, "ਪਾੜੋ 'ਤੇ ਰਾਜ ਕਰੋ"
ਦੀ ਨੀਤੀ ਦਾ ਮੂਲ-ਮੰਤਰ ਹੈ,
ਧਰਮ, ਇਬਾਦਤਗਾਹਾਂ ਨੂੰ
ਕਤਲਗਾਹਾਂ ਬਣਾਉਣ ਵਾਲਿਆਂ ਦੀ—
ਰਖੇਲ ਹੈ,
ਧਰਮ, ਦਿੱਖ ਅਤੇ ਪੁਸ਼ਾਕਾਂ ਦੇ ਨਾਂਅ ਹੇਠ—
ਇਨਸਾਨਾਂ ਨਾਲ ਕੀਤਾ ਸਾਜਿਸ਼ੀ ਮਖੌਲ ਹੈ,
ਤੁਸੀਂ ਇਸਦੇ ਅਰਥ ਕੁੱਝ ਵੀ ਲਓ,
ਪਰ ਦਿੱਲੀ 'ਚ ਟੈਕਸੀ ਚਲਾਉਂਦੇ ਕਰਮੇ ਲਈ—
ਧਰਮ ਗਲੇ 'ਚ ਪਾਇਆ ਮੱਚਦਾ ਟਾਇਰ ਹੈ,
ਧਰਮ, ਲਾਲ ਕਿਲੇ ਦੇ ਮੂਹਰੇ ਪਿਆ
ਕਿਸੇ ਅਬਲਾ ਦਾ ਨੰਗਾ ਜਿਸਮ ਹੈ,
ਧਰਮ, ਚਾਂਦਨੀ ਚੌਂਕ 'ਚ ਰੁਲਦੀ—
ਬਾਬੇ ਕਿਸ਼ਨੇ ਦੀ ਬੇ-ਬਸ ਪੱਗ ਹੈ,
ਤੁਸੀਂ ਜੋ ਮਰਜੀ ਸਮਝੀ ਜਾਓ,
ਪਰ ਇਸਦੇ ਅਰਥ—
ਬੱਸ ਵਿਚੋਂ ਲਾਹ ਕੇ ਮਾਰੇ ਗਏ ਸੋਹਣ ਦੇ—
ਮਾਪਿਆਂ ਲਈ ਸਿਰਫ—
ਸਟੇਨਗੰਨਾਂ ਵਾਲੇ ਅੱਤਵਾਦੀਆਂ ਤੱਕ ਸੀਮਿਤ ਨੇ,
ਧਰਮ, ਲਾਸ਼ਾਂ ਦਾ ਭਰਿਆ ਚਨਾਬ ਹੈ,
ਧਰਮ, ਲਹੂ-ਲੁਹਾਣ ਸਤਲੁਜ ਹੈ,
ਧਰਮ, ਪੰਜਾਬ ਦੀ ਧਰਤੀ ਦੇ—
ਵਰਿਆਂ ਪਹਿਲਾਂ ਹੋਏ ਦੋ ਟੋਟਿਆਂ ਦਾ ਕਾਰਨ ਹੈ,
ਧਰਮ, ਮਨੁੱਖਤਾ ਦੇ ਗਲ 'ਤੇ—
ਕੱਚੇ ਸੂਤ 'ਚ ਬੰਨ ਕੇ ਲਟਕਾਈ ਤਲਵਾਰ ਹੈ,
ਤੁਸੀਂ ਕੁਝ ਵੀ ਸਮਝ ਸਕਦੇ ਹੋ,
ਤੁਸੀਂ ਕੁੱਝ ਵੀ ਸਮਝਾ ਸਕਦੇ ਹੋ—
ਇਸਦੇ ਅਰਥ;
ਪਰ ਮੋਹਣੇ ਦੇ ਪ੍ਰੀਵਾਰ ਲਈ ਧਰਮ—
ਪੰਜਾਬ ਛੱਡ ਕੇ ਸਿਰਸੇ ਜਾ
ਖ਼ਾਨਾਬਦੋਸ਼ਾਂ ਵਾਂਗ ਰਹਿਣ ਦਾ ਨਾਂਅ ਹੈ,
ਧਰਮ, "ਅੱਲਾ ਹੂ ਅਕਬਰ" ਦੀ ਅਵਾਜ਼ ਤੋਂ ਡਰਦੇ—
ਰਫਿਊਜੀਆਂ ਦੇ ਕਾਫਲੇ ਹਨ,
ਧਰਮ, "ਬੋਲੇ ਸੋ ਨਿਹਾਲ..." ਤੋਂ ਭੈ ਭੀਤ—
ਹਿੰਦੂ ਵੀਰਾਂ ਦਾ ਟਰੱਕ 'ਚ ਲੱਦਿਆ ਸਮਾਨ ਹੈ,



ਧਰਮ, "ਹਰ-ਹਰ ਮਹਾਂਦੇਵ" ਦੇ ਜੈਕਾਰਿਆਂ ਤੋਂ ਡਰਕੇ—
ਕਿਸੇ ਨਾਈ ਨੂੰ ਚੌਗੁਣੇ ਪੈਸੇ ਦੇ
ਕਾਨਪੁਰ 'ਚ ਰਹਿੰਦੇ ਸਤਨਾਮੇ ਦੇ ਕਟਵਾਏ ਵਾਲ ਹਨ,
ਤੁਸੀਂ ਗਰੰਥ ਪੜ੍ਹੋ ਜਾਂ ਬਾਣੀ ਉਚਾਰੋ,
ਤੁਸੀਂ ਸੰਖ ਵਜਾਓ ਜਾਂ ਟੱਲ ਖੜਕਾਓ,
ਤੁਸੀਂ ਬਾਂਗਾਂ ਦਿਓ ਜਾਂ ਵੁਜ਼ੂ ਕਰੋ,
ਪਰ ਅਸੀਂ ਜਾਣਦੇ ਹਾਂ ਕਿ—
ਤੁਹਾਡੇ ਲਈ ਧਰਮ ਸਿਰਫ਼ ਵਪਾਰ ਹੈ
'ਤੇ ਅਸੀਂ ਖਰੀਦਾਰ ਦੀ ਮਜਬੂਰੀ ਹਾਂ,
ਤੁਹਾਡੇ ਲਈ ਧਰਮ ਸ਼ਤਰੰਜ ਹੈ,
'ਤੇ ਅਸੀਂ ਸਿਰਫ ਮੋਹਰੇ ਹਾਂ,
ਚਾਲਾਂ ਤੁਸੀਂ ਚਲਦੇ ਹੋ,
ਮਰਦੇ ਅਸੀਂ ਹਾਂ,
ਸ਼ਹਿ ਤੁਸੀਂ ਦਿੰਦੇ ਹੋ ਇਕ ਦੂਜੇ ਨੂੰ,
ਤ੍ਰਹਿ ਅਸੀਂ ਜਾਂਦੇ ਹਾਂ,
ਤੁਹਾਡੇ ਲਈ ਧਰਮ ਬਹੁਤ ਕੁੱਝ ਹੈ,
ਪਰ ਸਾਡੇ ਲਈ ਧਰਮ—
ਹੁਣ ਸਿਰਫ ਇਕ ਪਲ ਜਿਉਂਦਾ ਰਹਿ ਸਕਣ ਦੀ
ਚਿੰਤਾ ਹੈ ਕੇਵਲ,
ਧਰਮ, ਤੁਹਾਡੇ ਲਈ ਮਨ ਚਾਹੇ ਫੁੱਲਾਂ ਦਾ ਬਾਗ਼ ਹੈ,
ਪਰ ਸਾਡੇ ਲਈ ਮਹਿਜ਼ ਅਰਥਾਂ ਦਾ ਜੰਗਲ ਹੈ,
ਜਿਸ ਵਿਚ ਉਲਝ ਕੇ ਰਹਿ ਜਾਂਦੀ ਹੈ—
ਸਾਡੀ ਬਹੁਗਿਣਤੀ ਦੀ ਸੋਚ।

———

# ਤੇੜਾਂ

ਭੁਪਿੰਦਰ ਸਿੰਘ ਸੰਧੂ

ੳ ਮਜ਼ੁਬਾਂ ਦੇ ਠੇਕੇਦਾਰੋ
ਕਿਉਂ ਕੁਫ਼ਰ ਕਮਾਂਦੇ ਹੋ ?
ਕੁਰਸੀ ਦੀ ਖਾਤਰ ਬਾਰ ਬਾਰ ਕਿਉਂ
ਮਨੁੱਖਤਾ ਵਿਚ ਤ੍ਰੇੜਾਂ ਪਾਂਦੇ ਹੋ ?
ਹਸਦੀਆਂ ਵਸਦੀਆਂ ਧਰਤੀਆਂ ਤੇ
ਨਫ਼ਰਤ ਦਾ ਬੀਜ ਫੈਲਾਂਦੇ ਹੋ।
ਆਪਣੇ ਸੁਆਰਥ ਖਾਤਰ
ਧਰਮਾਂ ਦਾ ਪਾ ਕੇ ਰੌਲਾ
ਇਕੋ ਮਾਂ ਦੇ ਪੁੱਤਾਂ ਨੂੰ
ਆਪਸ ਵਿਚ ਹੀ ਲੜਾਂਦੇ ਹੋ।
ਲੋਕਾਂ ਨੂੰ ਵਹਿਮਾਂ ਭਰਮਾਂ 'ਚ ਪਾ ਕੇ
ਸਵਰਗਾਂ ਦੇ ਝੂਠੇ ਲਾਰੇ ਲਾ ਕੇ
ਕਰਮਾਂ ਦੀ ਹੋਣੀ ਕਹਿ ਕੇ
ਉਹਨਾਂ ਨੂੰ ਭਰਮਾਂਦੇ ਹੋ।
ਧਰਮਾਂ ਦੀਆਂ ਕੱਚੀਆਂ ਤੰਦਾਂ 'ਚ
ਮਨੁੱਖਤਾ ਨੂੰ ਨੂੜੀ ਜਾਂਦੇ ਹੋ।
ਇਕ ਦੂਜੇ ਧਰਮਾਂ ਦਾ ਨਾਂ ਲੈ ਕੇ
ਖੁਦ ਖੂਨ ਦੀ ਨਦੀ ਵਹਾਂਦੇ ਹੋ
ਹਾਕਮਾਂ ਸੰਗ ਪਿਆਲੀਆਂ ਪਾਂਦੇ ਹੋ।
ਹੁਣ ਚੇਤਨ ਕਲਮਾਂ ਨੇ
ਆਪਣੇ ਫਰਜ਼ਾਂ ਨੂੰ ਪਹਿਚਾਣ ਲਿਆ ਏ।
ਥੋਡੇ ਚਿਹਰਿਆਂ ਦੇ ਨਕਲੀ ਮਖੌਟੇ
ਤੇ ਥੋਡਾ ਕਿਰਦਾਰ ਪਛਾਣ ਲਿਆ ਏ।
ਹਿਦੂ, ਸਿੱਖ, ਮੁਸਲਿਮ ਧਰਮਾਂ ਦੀਆਂ
ਤੁਸੀਂ ਜੋ ਤੇੜਾਂ ਪਾਈਆਂ
ਸਹੁੰ ਲੋਕਾਂ ਦੀ
ਪੂਰੇ ਕਰਨੇ ਨੇ ਇਹ ਖੱਪੇ
ਕਲਮਾਂ ਵਾਲਿਆਂ, ਮਨੁੱਖਤਾ ਨੂੰ ਪਛਾਣ ਲਿਆ ਏ।

——

ਕਹਾਣੀ

# ਚਰਾਗਾਂ ਵਾਲਾ ਪੀਰ

—ਜੀਤ ਖੈਰਦੀਵਾਲਾ

ਸ਼ਰਨਜੀਤ ਨੇ ਸੁਭਾਵਿਕ ਹੀ ਪੁੱਛਿਆ, 'ਮਾਤਾ ਜੀ ਚਰਾਗ ਕਿਉਂ ਜਗਾਉਂਦੇ ਹੋ ? 'ਪੁੱਤਰ ਮਰਦਿਆਂ ਨੂੰ ਅੱਕ ਚੱਬਣਾ ਹੀ ਪੈਂਦਾ ਹੈ। ਤੂੰ ਨਹੀਂ ਜਾਣਦਾ ?' ਕਸ਼ਮੀਰ ਕੌਰ ਨੇ ਉੱਤਰ ਦਿੱਤਾ। ਸ਼ਰਨਜੀਤ ਦੀ ਉਤਸੁਕਤਾ ਸਗੋਂ ਹੋਰ ਵੱਧ ਗਈ। ਉਸ ਨੇ ਕਿਹਾ, 'ਤੁਸੀਂ ਦੱਸ ਹੀ ਦਿਉ।' 'ਪੜ੍ਹਾਇਆ ਤਾਂ ਏਸ ਕਰਕੇ ਸੀ ਕਿ ਦੇਵੀ ਦੇਵਤਿਆਂ ਬਾਰੇ ਕੁੱਝ ਸੁਣਾਇਆ ਕਰੇਗਾ। ਪਰ ਤੂੰ ਪਾਗਲਾਂ ਵਾਂਗ ਉਲਟੇ ਸਿੱਧੇ ਸਵਾਲ ਕਰਦਾ ਰਹਿੰਦਾ ਏਂ।' ਕਸ਼ਮੀਰ ਕੌਰ ਨੇ ਜਵਾਬ ਦੇਣਾ ਮੁਨਾਸਿਬ ਨਾ ਸਮਝਿਆ। 'ਮਾਂ ! ਕਿਸੇ ਬਾਰੇ ਜਾਨਣਾ ਪਾਗਲਪਨ ਹੈ ?' ਸ਼ਰਨਜੀਤ ਨੇ ਫੇਰ ਆਪਣਾ ਪ੍ਰਸ਼ਨ ਦੁਹਰਾਇਆ। ਕਸ਼ਮੀਰ ਕੌਰ ਨੇ ਝਿੜਕ ਮਾਰੀ, 'ਜਾ ਮੇਰਾ ਸਿਰ ਨਾ ਖਾ।'

ਨਵੇਂ ਉਸਾਰੇ ਕਮਰੇ ਵਿਚ ਚਰਾਗਦਾਨ ਬਣਾਇਆ ਗਿਆ। ਇਕ ਦਿਨ ਸ਼ਰਨਜੀਤ ਨੇ ਕਿਹਾ, 'ਮਾਤਾ, ਘੱਟੋ-ਘੱਟ ਸਫ਼ਾਈ ਦਾ ਤਾਂ ਖਿਆਲ ਰੱਖਿਆ ਕਰ। ਤੇਲ ਦੀਆਂ ਘਰਾਲਾਂ ਮੈਨੂੰ ਬਿਲਕੁਲ ਚੰਗੀਆਂ ਨਹੀਂ ਲੱਗਦੀਆਂ।' 'ਨਾ ਪੁੱਤਰ ਏਹੋ ਜਿਹੇ ਲਫ਼ਜ਼ ਨਾ ਬੋਲ। ਘੜੀ ਦੇ ਘੁੱਸੇ ਸੌ ਕੋਹ ਤੇ ਜਾ ਪਈਦਾ। ਤੈਨੂੰ ਕੀ ਪਤਾ ?' ਕਸ਼ਮੀਰ ਕੌਰ ਨੇ ਫੇਰ ਕਿਹਾ ਇਸ ਤੋਂ ਪਹਿਲਾਂ ਕਸ਼ਮੀਰ ਕੌਰ ਕੁੱਝ ਹੋਰ ਕਹਿੰਦੀ, ਸ਼ਰਨ-ਜੀਤ ਨੇ ਕਿਹਾ, 'ਮੈਂ ਅੱਜ ਪੁੱਛ ਕੇ ਹੀ ਰਹਾਂਗਾ ਪਤਾ ਕੀ ਬਲਾ ਹੈ ? 'ਨਾ ਵੇ ਅਧਰਮੀਆਂ, ਕਹਿਰ ਹੋ ਜਾਵੇਗਾ ਤੇਰੇ ਕੁਬੋਲਾਂ ਦਾ ਸਾਰੇ ਪ੍ਰਵਾਰ ਨੂੰ ਮੁੱਲ ਤਾਰਨਾ ਪਵੇਗਾ।' ਕਸ਼ਮੀਰ ਕੌਰ ਨੇ ਦੱਸਿਆ। ਸ਼ਰਨਜੀਤ ਫੇਰ ਬੋਲਿਆ, 'ਕਾਹਦਾ ਮੁੱਲ ? 'ਸੜੇ ਵੇ ਪੁੱਤਾ ਤੇਰੀ ਪੜ੍ਹਾਈ, ਤੇਰੀਆਂ ਇਹ ਗੱਲਾਂ ਸਾਡੇ ਸਾਰੇ ਘਰ ਦੀ ਬਰਬਾਦੀ ਦੇ ਨਿਸ਼ਾਨ ਹਨ।' ਕਸ਼ਮੀਰ ਕੌਰ ਨੇ ਮੱਥੇ ਉੱਤੇ ਹੱਥ ਧਰ ਲਏ ਅਤੇ ਪੀੜ੍ਹੀ ਉੱਤੇ ਬੈਠ ਗਈ।

ਅਗਲੇ ਦਿਨ ਵੀਰਵਾਰ ਸੀ। ਸ਼ਰਨਜੀਤ ਸ਼ਾਮ ਨੂੰ ਆਪਣੇ ਦੋਸਤ ਦੇ ਘਰ ਚਲਾ ਗਿਆ ਜਦੋਂ ਵਾਪਸ ਆਇਆ ਕੁੱਤਾ ਚਰਾਗਾਂ ਵਿਚੋਂ ਤੇਲ ਪੀ ਰਿਹਾ ਸੀ ਉਹ ਚੁੱਪਚਾਪ ਵੇਖਦਾ ਰਿਹਾ। ਜਦੋਂ ਕੁੱਤਾ ਜਾਣ ਲੱਗਾ ਤਾਂ ਚਰਾਗ ਡਿਗਦੇ ਸਾਰ ਚਕਨਾਚੂਰ ਹੋ ਗਿਆ। ਸ਼ਰਨਜੀਤ ਬੜਾ ਖੁਸ਼ ਹੋਇਆ। ਉਸ ਨੇ ਕਸ਼ਮੀਰ ਕੌਰ ਨੂੰ ਅਵਾਜ਼ ਮਾਰੀ, 'ਮਾਤਾ ਵੇਖ ਕੂਕਰ ਦੇਵਤਾ ਤੇਰੇ ਪੀਰਾਂ ਦਾ ਦਿਲ ਤੋੜ ਗਿਆ।' ਕਸ਼ਮੀਰ ਕੌਰ ਦੌੜ ਕੇ ਕਮਰੇ ਵੱਲ ਆਈ ਤੇ ਬੋਲੀ, 'ਹੇ ਰੱਬਾ ! ਖੈਰ ਰੱਖੀਂ' ਉਸ ਨੇ ਕੱਲੀ-ਕੱਲੀ ਠੀਕਰੀ ਚੁੱਕ ਕੇ ਮੱਥੇ ਨਾਲ ਲਾਈ ਅਤੇ ਥਾਲੀ ਵਿਚ ਰੱਖ ਲਈਆਂ। ਸ਼ਰਨਜੀਤ ਨੇ ਆਪਣੀ ਆਦਤ ਅਨੁਸਾਰ ਪੁੱਛਿਆ, 'ਮਾਤਾ ਜੀ ਇਨ੍ਹਾਂ ਨੂੰ ਕੀ ਕਰੋਗੇ ?' 'ਸਿਰ ਤੇਰਾ ਪਾਪੀਆ ਸਵੇਰੇ ਵਗਦੇ ਪਾਣੀ ਵਿਚ ਪਾ ਕੇ ਆਵਾਂਗੀ। ਪੀਰ ਠੰਢ ਵਰਤਾਉਣ' ਕਸ਼ਮੀਰ ਕੌਰ ਨੇ ਦਸਿਆ। ਸ਼ਰਨਜੀਤ ਦੀ ਕੁੱਝ ਮੱਦਦ ਕੁੱਤਾ ਕਰ ਗਿਆ। ਉਸ ਨੇ ਹਥੌੜੇ ਨਾਲ ਚਰਾਗਦਾਨ ਵੀ ਤੋੜ ਦਿੱਤਾ। ਬਸ ਫਿਰ ਕੀ ਸੀ ਸਾਰਾ ਪ੍ਰਵਾਰ ਉਸ ਨੂੰ ਬਿਜਲੀ ਵਾਂਗ ਪਿਆ। ਸ਼ਰਨਜੀਤ ਨੇ ਕਿਹਾ, 'ਸਿਰ ਨੂੰ ਲਾਉਣ ਲਈ ਤੇਲ ਲੱਭਦਾ ਨਹੀਂ, ਪੀਰਾਂ ਦਾ ਕੁੱਤੇ ਪੀ ਜਾਂਦੇ ਹਨ ਕੀ ਫ਼ਾਇਦਾ ਹੈ ?' ਉਸ ਦੀਆਂ ਦਲੀਲਾਂ ਉਸ ਦੇ ਭੈਣ ਭਰਾਵਾਂ ਨੂੰ ਕੁੱਝ ਚੰਗੀਆਂ ਲੱਗੀਆਂ। ਸ਼ਰਨਜੀਤ ਨੂੰ ਬਹੁਤ ਖੁਸ਼ੀ ਹੋਈ ਜਦੋਂ ਅਗਲੇ ਵੀਰਵਾਰ ਚਰਾਗ ਨਾਂ ਜਗੇ।

ਸਮਾਂ ਬੀਤਦਾ ਗਿਆ। ਅਚਾਨਕ ਇਕ ਦਿਨ ਉਸ ਦੇ ਛੋਟੇ ਭਰਾ ਬਖਸ਼ੀਸ਼ ਨੂੰ ਬੁਖਾਰ ਹੋ ਗਿਆ ਲਗਾਤਾਰ ਪੰਜ ਦਿਨ ਬੁਖਾਰ ਨਾਂ ਉਤਰਿਆ। ਕਸ਼ਮੀਰ ਕੌਰ ਨੇ ਕਿਹਾ 'ਮੈਂ ਤਾਂ ਪਹਿਲਾਂ ਹੀ ਕਹਿੰਦੀ ਸਾਂ, ਪੀਰਾਂ ਦੀ ਕਿਰੜ ਹੋ ਗਈ ਲਗਦੀ ਏ।' ਸਾਰੇ ਪ੍ਰਵਾਰ ਨੇ ਬੁਖਾਰ ਲਈ ਸ਼ਰਨਜੀਤ ਨੂੰ ਦੋਸ਼ੀ ਠਹਿਰਾਇਆ। ਸ਼ਾਮ ਨੂੰ ਬਖਸ਼ੀਸ਼ ਦਵਾਈ ਲੈਣ ਡਾਕਟਰ ਪਵਨ ਕੋਲ ਗਿਆ। ਸ਼ਰਨਜੀਤ ਵੀ ਉਸ ਦੇ ਨਾਲ ਗਿਆ। ਕੁੱਝ ਬੈਠਣ ਪਿਛੋਂ ਬਖਸ਼ੀਸ਼ ਦੀ ਵਾਰੀ ਆਈ ਸ਼ਰਨਜੀਤ ਨੇ ਡਾਕਟਰ ਨੂੰ ਪੁੱਛਿਆ, 'ਡਾਕਟਰ ਸਾਹਿਬ ਬੁਖਾਰ ਦੀ ਕਿਹੜੀ ਕਿਸਮ ਹੈ ?' ਡਾਕਟਰ ਨੇ ਮੁਸਕਰਾਉਂਦਿਆਂ ਕਿਹਾ, 'ਤੁਸੀਂ ਕਿਉਂ ਜਾਨਣਾ ਚਾਹੁੰਦੇ ਹੋ, ਇਲਾਜ ਚਲ ਰਿਹਾ ਹੈ।' ਡਾਕ-ਟਰ ਸਾਹਿਬ, 'ਜਾਨਣਾ ਹੀ ਮੇਰੀ ਜ਼ਿੰਦਗੀ ਦਾ ਆਦਰਸ਼ ਹੈ।' ਡਾਕਟਰ ਨੇ ਦੱਸਿਆ, 'ਭਾਈ ਸਾਹਿਬ ਇਨ੍ਹਾਂ ਨੂੰ ਟਾਈਫਾਈਡ (ਮਿਆਦੀ) ਬੁਖਾਰ ਹੋ ਗਿਆ ਹੈ।' 'ਡਾਕਟਰ ਸਾਹਿਬ ਮੇਰੇ ਭਾਈ ਸਾਹਿਬ ਨੂੰ ਦੱਸ ਦਿਉ' ਸ਼ਰਨਜੀਤ ਨੇ ਕਿਹਾ। ਡਾਕਟਰ ਸਾਹਿਬ ਬੜਾ ਹੈਰਾਨ ਹੋ ਗਿਆ, 'ਕੀ ਮਤਲਬ ?' ਡਾਕਟਰ



ਨੇ ਪੁੱਛਿਆ। ਸ਼ਰਨਜੀਤ ਨੇ ਬੀਤੀ ਸਾਰੀ ਗੱਲਬਾਤ ਸੁਣਾਈ। ਡਾਕਟਰ ਨੇ ਬਖਸ਼ੀਸ਼ ਨੂੰ ਕਿਹਾ, 'ਭਲੇ ਲੋਕ ਵਹਿਮ ਦੀ ਕੋਈ ਦਵਾਈ ਨਹੀਂ। ਮੈ ਪੂਰੀ ਕੋਸ਼ਿਸ਼ ਕਰ ਰਿਹਾ।' ਕੁੱਝ ਦਿਨ ਲਗਾਤਾਰ ਦਵਾਈ ਖਾਣ ਮਗਰੋਂ ਬੁਖਾਰ ਉੱਤਰ ਗਿਆ ਪਰ ਕਮਜ਼ੋਰੀ ਬਹੁਤ ਆ ਗਈ। ਸਬੱਬ ਨਾਲ ਉਨ੍ਹਾਂ ਦੇ ਗੁਆਂਢ ਤਵੀਤ ਕੱਢਣ ਵਾਲਾ ਬਾਬਾ ਆ ਗਿਆ। ਜਸਬੀਰ ਕੌਰ ਖੇਡਣ ਬੈਠੀ। ਰੋਗ ਉਸ ਨੂੰ ਗੰਠੀਏ ਦਾ ਸੀ ਰਾਤ ਨੂੰ ਅੱਧਾ ਪਿੰਡ ਪੁੱਛਾਂ ਕਢਵਾਉਣ ਜਾਂਦਾ ਸੀ। ਬਾਬੇ ਦੀ ਚਰਚਾ ਗਲੀ-ਗਲੀ ਹੁੰਦੀ। ਕਸ਼ਮੀਰ ਕੌਰ ਨੇ ਵੀ ਪੁੱਛ ਕਢਵਾਉਣ ਦਾ ਮਨ ਬਣਾ ਲਿਆ। ਘਰ ਵਿਚ ਘੁਸਰ-ਮੁਸਰ ਹੁੰਦੀ ਸ਼ਰਨਜੀਤ ਨੇ ਵੀ ਸੁਣ ਲਈ। ਕਸ਼ਮੀਰ ਕੌਰ ਬਖਸ਼ੀਸ਼ ਦੀ ਧੋਣ ਵਾਲੀ ਕਮੀਜ਼ ਪੱਲੇ ਸਵਾ ਪੰਜ ਰੁਪੈ ਬੰਨ੍ਹ ਕੇ ਗਵਾਂਢੀਆਂ ਦੇ ਘਰ ਵੱਲ ਤੁਰ ਪਈ ਦੱਬੇ ਪੈਰੀਂ ਸ਼ਰਨਜੀਤ ਵੀ ਚੱਲ ਪਿਆ। ਪੁੱਛਾਂ ਕਢਵਾਉਣ ਵਾਲੇ ਡੋਲੀ ਦੇ ਕੋਲ ਆ ਗਏ ਬਾਕੀ ਬਾਹਰ ਬੈਠੇ ਹੋਏ ਸਨ। ਸਵਰਨ ਕੌਰ ਨੇ ਕੱਪੜਾ ਫੜਾਉਂਦੇ ਹੋਏ ਕਿਹਾ, 'ਬਾਬਾ ਜੀ ਸਾਡੇ ਘਰ ਝਾਤੀ ਮਾਰਨੀ ਨਾਲੇ ਛਿੰਦੇ ਦੇ ਘਰ ਪੈਰ ਨਹੀਂ ਲੱਗਦੇ।' 'ਮਿੰਟਾਂ ਵਿਚ ਹੀ ਸਭ ਕੁੱਝ ਦੱਸ ਦਿਆਗੇ ਬੀਬੀ ਘਬਰਾ ਨਹੀਂ, ਸਾਧੂ ਰੇਖ 'ਚ ਮੇਖ ਮਾਰਦੇ ਨੇ।' ਬਾਬੇ ਨੇ ਹੌਂਸਲਾ ਦਿੱਤਾ। ਬਾਬੇ ਮੇਹਰਸ਼ਾਹ ਨੇ ਉੱਚੀ-ਉੱਚੀ ਢੋਲਕੀ ਵਜਾਉਣੀ ਸ਼ੁਰੂ ਕੀਤੀ ਅਤੇ ਮੰਤਰ ਪੜ੍ਹਨ ਲੱਗਾ। 'ਚਾਰੇ ਬੀਰੋ ਚਹੁੰਕੂਟਾਂਦੀ ਖਬਰ ਲਿਆਉ।' ਪਤਾ ਨਹੀਂ ਕੀ ਕੁੱਝ ਪੜ੍ਹਦਾ ਰਿਹਾ। ਕੁੱਝ ਸਮੇਂ ਪਿਛੋਂ ਮੇਹਰਸ਼ਾਹ ਨੇ ਚੌਂਕੀ ਕਰ ਰਹੀ ਜਸਬੀਰ ਨੂੰ ਪੁੱਛਿਆ, 'ਦੱਸ ਭਗਤਾ ਕੁੱਝ ਨਜ਼ਰ ਪਿਆ ?' 'ਮਹਾਰਾਜ ਹਨੇਰਾ ਹੀ ਹਨੇਰਾ ਨਜ਼ਰ ਆਉਂਦਾ ਹੈ' ਜਸਬੀਰ ਨੇ ਜਵਾਬ ਦਿੱਤਾ। ਮੇਹਰ ਸ਼ਾਹ ਨੇ ਫੇਰ ਮੰਤਰ ਉਚਾਰਨੇ ਸ਼ੁਰੂ ਕੀਤੇ ਕੁੱਝ ਸਮੇਂ ਪਿਛੋਂ ਫੇਰ ਪੁੱਛਿਆ, 'ਹੁਣ ਤਾਂ ਕੁੱਝ ਜ਼ਰੂਰ ਨਜ਼ਰ ਆਇਆ ਹੋਵੇਗਾ ?' 'ਨਹੀਂ ਬਾਬਾ ਜੀ ਮੈਨੂੰ ਕੁੱਝ ਨਜ਼ਰ ਨਹੀਂ ਆਇਆ' ਸਿਰ ਮਾਰਦੀ ਜਸਬੀਰ ਫਿਰ ਬੋਲੀ ਬਾਬੇ ਦੀ ਇੱਜ਼ਤ ਦਾ ਸਵਾਲ ਬਣ ਗਿਆ ਮੇਹਰ ਸ਼ਾਹ ਨੇ ਆਪ ਸਿਰ ਮਾਰਨਾ ਸ਼ੁਰੂ ਕਰ ਦਿੱਤਾ ਫੇਰ ਝੱਟ ਹੀ ਬੋਲ ਪਿਆ 'ਬੀਬੀ ਤੇਰੇ ਘਰ ਚੁੜੇਲਾਂ ਦਾ ਪਹਿਰਾ ਹੈ ਤੁਹਾਡੇ ਸ਼ਰੀਕਾਂ ਲਵਾਇਆ ਹੈ।' 'ਇਹ ਤਾਂ ਬਾਬਾ ਜੀ ਮੈਨੂੰ ਪਹਿਲਾਂ ਹੀ ਸ਼ੱਕ ਸੀ ਮੇਰੇ ਛਿੰਦੇ ਬਾਰੇ ਵੇਖੋ,' ਸਵਰਨ ਕੌਰ ਨੇ ਪੁੱਛਿਆ।' ਉਹਦੀ ਤਾਂ ਮਿਆਦ ਪੰਦਰਾਂ ਦਿਨ ਦੀ ਹੈ ਉਸ ਨੂੰ ਢਾਈ ਤਵੀਤ ਹਨ' ਮੇਹਰ ਸ਼ਾਹ ਨੇ ਦੱਸਿਆ। ਸੁਣਦੇ ਸਾਰ ਹੀ ਉਹ ਰੋਂਦੀ ਧੋਂਦੀ ਆਪਣੇ ਘਰ ਨੂੰ ਚਲੀ ਗਈ।

ਸਿਰ ਮਾਰਦਾ ਹੋਇਆ ਮੇਹਰ ਸ਼ਾਹ ਬੋਲਿਆ, 'ਜੇ ਕਿਸੇ ਹੋਰ ਨੇ ਪੁੱਛ ਕਢਾਉਣੀ ਹੈ ਤਾਂ ਜਲਦੀ ਕਰੋ ਅਸੀਂ ਆਪ ਕਦੀ ਕਦਾਈ ਵੀ ਚੌਂਕੀ ਭਰਦੇ ਹਾਂ।' ਕਸ਼ਮੀਰ ਕੌਰ ਨੇ ਬਖਸ਼ੀਸ਼ ਦਾ ਕਮੀਜ਼ ਬਾਬੇ ਵੱਲ ਭੇਜਿਆ। ਬਾਬੇ ਨੇ ਪੁੱਛਿਆ 'ਦੱਸੋ ਬੀਬੀ ਜੀ ਕੀ ਪੁੱਛਣਾ ਚਾਹੁੰਦੇ ਹੋ ?' 'ਬਾਬਾ ਜੀ, ਜਦੋਂ ਦੇ ਮੇਰੇ ਚੰਦਰੇ ਪੁੱਤ ਨੇ ਚਰਾਗ ਢਾਹੇ ਹਨ ਅਸੀਂ ਬੜੇ ਤੰਗ ਹਾਂ। ਬਖਸ਼ੀਸ਼ ਤੀਲੇ ਵਰਗਾ ਹੋ ਗਿਆ।' ਬਾਬੇ ਕਮੀਜ਼ ਪੱਲਿਉਂ ਪੈਸੇ ਖੋਲ੍ਹ ਲਏ ਅਤੇ ਲੱਗਾ ਸਿਰ ਮਾਰਨ। ਕੁੱਝ ਸਮੇਂ ਪਿੱਛੋਂ ਬਾਬਾ ਬੋਲਿਆ 'ਬੀਬੀ ਪੀਰ ਬੜੇ ਨਾਰਾਜ਼ ਹੋ ਗਏ। ਬਖਸ਼ੀਸ਼ ਨੂੰ ਉਨ੍ਹਾਂ ਹੀ ਬੀਮਾਰ ਕੀਤਾ ਹੈ।' 'ਬਾਬਾ ਜੀ ਕੋਈ ਉਪਾਅ ਦੱਸੋ।' ਕਸ਼ਮੀਰ ਕੌਰ ਨੇ ਪੁੱਛਿਆ 'ਜ਼ਰੂਰ ਬੀਬੀ ਪਰ ਖਰਚ ਵਾਹਵਾ ਆਉਣਾ ਹੈ।' 'ਕੋਈ ਗੱਲ ਨਹੀਂ ਬਾਬਾ ਜੀ ! ਪੁੱਤਰ ਨਾਲੋਂ ਵੱਧ ਮੈਨੂੰ ਕੀ ਚੰਗਾ ਹੈ।' ਕਸ਼ਮੀਰ ਕੌਰ ਨੇ ਬੇਨਤੀ ਕੀਤੀ। ਇਸ ਤੋਂ ਪਹਿਲਾਂ ਕਿ ਕੋਈ ਹੋਰ ਗੱਲ ਚਲਦੀ ਸ਼ਰਨਜੀਤ ਨੇ ਕਿਹਾ 'ਬਾਬਾ ਠੀਕ ਤਾਂ ਤੈਨੂੰ ਮੈਂ ਕਰਾਗਾਂ' ਬਾਬੇ ਨੇ ਸਿਰ ਮਾਰਨਾ ਬੰਦ ਕੀਤਾ ਅਤੇ ਵੱਢਖਾਣੀ ਨਜ਼ਰ ਨਾਲ ਉਸ ਵੱਲ ਤਕਿਆ।

'ਬੇਟਾ ਤੇਰੀ ਅਜੇ ਉਮਰ ਨਿਆਣੀ ਹੈ ਤੂੰ ਸਾਡੀਆਂ ਸ਼ਕਤੀਆਂ ਨਹੀਂ ਜਾਣਦਾ' ਬਾਬੇ ਨੇ ਕਿਹਾ। 'ਮੈਂ ਤਾਂ ਜਾਣਦਾ ਹਾਂ ਪਰ ਤੂੰ ਮੈਨੂੰ ਨਹੀਂ ਜਾਣਦਾ' ਸ਼ਰਨਜੀਤ ਨੇ ਮੋੜਵਾਂ ਜਵਾਬ ਦਿੱਤਾ 'ਖਬਰਦਾਰ ਕਾਕਾ ਸਾਨੂੰ ਗੁੱਸਾ ਨਾ ਚੜ੍ਹਾ' ਬਾਬਾ ਕੜਕਦੀ ਆਵਾਜ਼ ਵਿਚ ਬੋਲਿਆ। ਏਨੇ ਨੂੰ ਕਸ਼ਮੀਰ ਕੌਰ ਬੋਲੀ 'ਮੁਆਫ਼ੀ ਮੰਗ ਲੈ, ਮਰ ਮੁੱਕ ਜਾਇਆ।' 'ਕਾਹਦੀ ਮੁਆਫ਼ੀ ?' ਮੈ ਕੋਈ ਗੁਨਾਹ ਕੀਤਾ ?' ਸ਼ਰਨਜੀਤ ਨੇ ਉੱਤਰ ਦਿੱਤਾ 'ਵੈਰੀਆ ਅਸੀਂ ਤਾਂ ਅਗੇ ਤੇਰੀਆਂ, ਕਰਨੀਆਂ ਦਾ ਫਲ ਭੁਗਤ ਰਹੇ ਹਾਂ' ਕਸ਼ਮੀਰ ਕੌਰ ਨੇ ਕਿਹਾ। 'ਕਿਹੜੀਆਂ ਕਰਨੀਆਂ ?' ਸ਼ਰਨਜੀਤ ਨੇ ਕਸ਼ਮੀਰ ਕੌਰ ਨੇ ਪੁੱਛਿਆ। 'ਜਦੋਂ ਪੀਰਾਂ ਕਾਬੂ ਕੀਤਾ ਆਪੇ ਪਤਾ ਲੱਗ ਜਾਏਗਾ ਉਦੋਂ।' ਕਸ਼ਮੀਰ ਕੌਰ ਨੇ ਕਿਹਾ। 'ਪੀਰਾਂ ਨਾਲ ਵੀ ਨਜਿੱਠ ਲਵਾਂਗਾ ਪਹਿਲਾਂ ਬਾਬੇ ਨਾਲ ਤਾਂ ਦੋ ਹੱਥ ਕਰ ਲਵਾਂ' ਸ਼ਰਨਜੀਤ ਨੇ ਜਵਾਬ ਦਿੱਤਾ। 'ਢਹਿ ਪੈਣਿਆ ਕਹਿੰਦੇ ਨੇ ਸਾਧ ਤਾਂ ਮਿੱਟੀ ਦਾ ਮਾਣ ਨਹੀਂ ਹੁੰਦਾ ਸਦਕੇ ਜਾਈਏ, ਸ਼ਕਤੀ ਵਾਲੇ ਹੁੰਦੇ ਹਨ' ਕਸ਼ਮੀਰ ਕੌਰ ਨੇ ਕਿਹਾ, 'ਇਹ ਗੱਲ ਤਾ ਸਵੇਰੇ ਪੁਲੀਸ ਦੱਸੇਗੀ ਕਿ ਸ਼ਕਤੀ ਕੀ ਹੈ ? ਸੁਣ ਲਿਆ ਹੈ ਬਾਬਾ ?' ਬਾਬਾ ਹੁਣ ਕੁੱਝ ਮੱਠਾ ਪੈ ਗਿਆ। ਹਾਜ਼ਰ ਲੋਕ ਸ਼ਰਨਜੀਤ ਦੀ ਦ੍ਰਿੜਤਾ ਤੇ ਹੈਰਾਨ ਹੋ ਰਹੇ ਸਨ। ਵਿਚੇ ਕਹਿ ਰਹੇ ਸਨ

# ਨਾਂਮ ਨਾਲ ਜਾਤ, ਗੋਤ ਲਗਾਉਣ ਬਾਰੇ

ਇਸ ਮਸਲੇ ਤੇ ਸਾਨੂੰ ਹੇਠ ਲਿਖੇ ਦੋ ਖਤ ਪ੍ਰਾਪਤ ਹੋਏ ਹਨ ।

(1) ਤੁਹਾਡਾ ਰਸਾਲਾ 'ਵਿਗਿਆਨਕ ਵਿਚਾਰ' ਪੜ੍ਹਿਆ । ਪੜ੍ਹ ਕੇ ਬਹੁਤ ਜ਼ਿਆਦਾ ਖੁਸ਼ੀ ਹੋਈ ਕਿ ਇਸ ਵਹਿਮਾਂ 'ਚ ਫਸੀ ਦੁਨੀਆਂ ਨੂੰ ਰੌਸ਼ਨੀ ਦਿਖਾਉਣ ਲਈ ਕੋਈ ਤਾਂ ਅਗੇ ਆਇਆ ।

ਪਰ ਮੈਨੂੰ ਸਭ ਤੋਂ ਵੱਧ ਅਫਸੋਸ ਉਦੋਂ ਹੋਇਆ ਜਦੋਂ ਮੈਂ ਜਲੰਧਰ ਜਿਲ੍ਹੇ ਦੇ ਕਨਵੀਨਰ ਸੁਖਦੇਵ ਜੀ ਦੇ ਮਗਰ 'ਮਾਹੀ' ਲੱਗਾ ਪੜ੍ਹਿਆ । 'ਮਾਹੀ' ਕਿਸੇ ਜਾਤ ਨੂੰ ਪ੍ਰਗਟ ਕਰਦਾ ਹੈ ਅਤੇ ਅਸੀਂ ਜਾਤਾਂ ਨੂੰ ਖ਼ਤਮ ਕਰਨਾ ਹੈ । ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਨਾਵਾਂ ਦੇ ਮਗਰ 'ਮਾਹੀ' ਆਦਿ ਲਗਾਉਣ ਤੋਂ ਗੁਰੇਜ਼ ਕੀਤਾ ਜਾਵੇ ।

ਸੁਰੇਸ਼ ਦਾਣਾ ਮੰਡੀ, ਬੰਗਾ

(2) ਮੈਂ ਆਪ ਜੀ ਦਾ ਇਹ ਰਿਸਾਲਾ ਕਾਫੀ ਚਿਰ ਤੋਂ ਪੜ੍ਹਦਾ ਆ ਰਿਹਾ ਹਾਂ । ਪਰ ਇਸ ਵਿਚ ਜੋ ਲੇਖਕ ਆਪਣੇ ਲੇਖ ਛਾਪਦੇ ਹਨ ਉਹ ਅਕਸਰ ਆਪਣੇ ਨਾਮ ਨਾਲ ਜਾਤ ਜਾਂ ਗੋਤ ਜ਼ਰੂਰ ਲਗਾਉਂਦੇ ਹਨ । ਜਿਵੇਂ ਕਿ ਜਨਵਰੀ-ਫਰਵਰੀ ਵਾਲੇ ਵਿਗਿਆਨਕ ਵਿਚਾਰ ਵਿਚ ਅਚਲ ਗਰਗ, ਅਜ਼ਮੇਰ ਅਲਕੜਾ, ਬਿੰਦਰ ਸਿੰਘ ਧਨੌਲਾ ਆਦਿ । ਜਦੋਂ ਤੁਸੀਂ ਕਿਸੇ ਗਲਤ ਗੱਲ ਦੇ ਖਿਲਾਫ ਅਵਾਜ਼ ਉਠਾਉਂਦੇ ਹੋ ਤਾਂ ਤੁਹਾਨੂੰ ਇਸ ਤਰ੍ਹਾਂ ਨਾਮ ਨਾਲ ਜਾਤ ਨਹੀਂ ਲਗਾਉਣੀ ਚਾਹੀਦੀ ।

ਮੰਗਲ ਰਾਮ ਮੰਗਾ
ਪਰਵਾਣੂ (ਹਿਮਾਚਲ ਪ੍ਰਦੇਸ਼)

———

* * * * * * * *

ਭਾਰਤ ਵਿਚ ਜਾਤ ਜਾਂ ਗੋਤ ਨਾਲ ਊਚ-ਨੀਚ ਦੀ ਭਾਵਨਾ ਜੁੜੀ ਹੋਣ ਕਰਕੇ ਅਸੀਂ ਤੁਹਾਡੇ ਇਸ ਵਿਚਾਰ ਨਾਲ ਸਹਿਮਤ ਹਾਂ ਕਿ ਸਾਨੂੰ ਆਪਣੇ ਨਾਮ ਨਾਲ ਜਾਤ ਜਾਂ ਗੋਤ ਆਦਿ ਨਹੀਂ ਲਗਾਉਣੇ ਚਾਹੀਦੇ ਪ੍ਰੰਤੂ ਸਾਡੇ ਕੁਝ ਸਾਥੀ ਕਿਉਂਕਿ ਪਹਿਲਾਂ ਤੋਂ ਹੀ ਆਪਣੇ ਨਾਮ ਨਾਲ ਜਾਤ ਜਾਂ ਗੋਤ ਵਰਤਦੇ ਆ ਰਹੇ ਹਨ ਅਤੇ ਉਹ ਉਹਨਾਂ ਨਾਵਾਂ ਨਾਲ ਜਨਤਾ ਵਿਚ ਸਥਾਪਿਤ ਹੋ ਚੁੱਕੇ ਹਨ ਇਸ ਕਰਕੇ ਉਹਨਾਂ ਲਈ, ਇਸ ਸਟੇਜ ਤੇ, ਆਪਣੇ ਨਾਂਵਾ ਵਿਚ ਤਬਦੀਲੀ ਕਰਨੀ ਮੁਸ਼ਕਿਲ ਹੈ ।

ਉਂਜ ਤਾਂ ਆਪਣੇ ਨਾਮ ਨਾਲ ਖ਼ਾਨਦਾਨੀ ਨਾਮ ਲਾਉਣ ਦੀ ਪ੍ਰਥਾ ਦੁਨੀਆਂ ਦੇ ਲਗਭਗ ਹਰ ਭਾਗ ਵਿਚ ਹੀ ਪ੍ਰਚਲਿਤ ਹੈ । ਇਕ ਵਿਦਵਾਨ ਪ੍ਰੋ: ਸੁਰਜੀਤ ਸਿੰਘ ਭਾਟੀਆਂ ਮੁਤਾਬਿਕ ਸਾਡੇ ਲੋਕਾਂ ਵਿਚ ਵੀ ਆਪਣੇ ਨਾਵਾਂ ਨਾਲ ਜਾਤ/ਗੋਤ ਲਿਖਣ ਦਾ ਜ਼ਿਆਦਾ ਰਿਵਾਜ਼ ਅੰਗ੍ਰੇਜਾਂ ਤੋਂ ਪ੍ਰਭਾਵਿਤ ਹੋ ਕੇ ਹੀ ਪਿਆ ਹੈ । ਪ੍ਰੰਤੂ ਦੂਸਰੇ ਦੇਸ਼ਾਂ ਵਿਚ ਗੋਤ ਨਾਲ ਊਚ-ਨੀਚ ਦੀ ਭਾਵਨਾ ਇਸ ਤਰ੍ਹਾਂ ਨਹੀਂ ਜੁੜੀ ਹੋਈ ਹੁੰਦੀ ਜਿਸ ਤਰ੍ਹਾਂ ਸਾਡੇ ਦੇਸ਼ ਵਿਚ ਹੈ । ਇਸ ਕਰਕੇ ਇਹ ਗੱਲ ਦਰੁਸਤ ਬਣਦੀ ਹੈ ਕਿ ਸਾਨੂੰ ਨਾਵਾਂ ਨਾਲ ਜਾਤਾਂ ਗੋਤਾਂ ਦਾ ਇਸਤੇਮਾਲ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ।

ਉਂਜ ਮੈਗਜੀਨ ਲਈ ਲਿਖਤ ਕੋਈ ਵੀ ਭੇਜ ਸਕਦਾ ਹੈ ਅਤੇ ਅਸੀਂ ਆਪਣੇ ਤੌਰ ਤੇ ਉਸਦੇ ਨਾਮ ਵਿਚ ਕਾਂਟ-ਛਾਂਟ ਨਹੀਂ ਕਰ ਸਕਦੇ । ਦੂਸਰਾ ਮੰਗਲ ਮੰਗਾ ਵਲੋਂ ਮੈਗਜ਼ੀਨ ਵਿਚ ਨਾਵਾਂ ਨਾਲ ਗੋਤ ਲਾਉਣ ਦੀਆਂ ਜੋ ਉਦਾਹਰਣਾਂ ਦਿੱਤੀਆਂ ਗਈਆਂ ਹਨ ਉਹ ਦਰੁਸਤ ਨਹੀਂ ਹਨ ਕਿਉਂਕਿ 'ਅਲਕੜਾ' ਅਤੇ 'ਧਨੌਲਾ' ਜਾਤ ਨਹੀਂ ਸਗੋਂ ਉਹਨਾਂ ਦੇ ਪਿੰਡਾਂ ਤੇ ਪ੍ਰਗਟ ਕਰਦੇ ਹਨ ਅਤੇ ਇਸ ਤਰ੍ਹਾਂ ਪਿੰਡ ਜਾਂ ਸ਼ਹਿਰ ਦਾ ਨਾਮ ਵਰਤਣਾ ਕੋਈ ਮਾੜੀ ਗੱਲ ਨਹੀਂ । ਅਸੀਂ ਸਮਝਦੇ ਹਾਂ ਕਿ ਜਾਤ/ਗੋਤ ਕੇਵਲ ਨਾਵਾਂ ਨਾਲੋਂ ਹੀ ਨਹੀਂ ਸਗੋਂ ਆਪਣੇ ਦਿਮਾਗਾਂ ਵਿਚੋਂ ਵੀ ਕੱਢੀ ਜਾਣੀ ਚਾਹੀਦੀ ਹੈ ।



# ਇੰਜ ਵੀ ਹੁੰਦਾ ਹੈ

ਮੈਂ ਆਪਣੀ ਟੀਮ ਨਾਲ ਜਿਸ ਵਿੱਚ ਅਸੀ ਤਿੰਨ ਦੀ ਗਿਣਤੀ ਵਿੱਚ ਸਾਂ, ਠੀਕ ਦਿਤੇ ਹੋਏ ਸਮੇਂ ਮੁਤਾਬਿਕ ਪਿੰਡ ਪਹੁੰਚੇ । ਅੱਗੇ ਬੱਸ ਸਟਾਪ ਤੇ ਸਾਡਾ ਇੰਤਜਾਰ ਹੋ ਰਿਹਾ ਸੀ । ਅਸੀਂ ਮਰੀਜ਼ ਦੇ ਘਰ ਗਏ ਤਾਂ ਪਤਾ ਲੱਗਾ ਕਿ ਮਰੀਜ਼ ਇੱਕ ਲੜਕੀ ਹੈ (ਜਿਸਦਾ ਨਾਂ ਸ਼ਿੰਦੋਸੀ) 15 ਦਿਨ ਤੋਂ ਜਿਆਦਾ ਬਿਮਾਰ ਸੀ, ਜਿਸਦੇ ਵਿਆਹ ਨੂੰ ਸਿਰਫ ਦੋ ਮਹੀਨੇ ਹੋਏ ਸਨ ਜਿਨ੍ਹਾਂ ਵਿਚੋਂ ਸ਼ਿੰਦੋਂ ਆਪਣੇ ਸਹੁਰੇ ਘਰ ਸਿਰਫ 10 ਦਿਨ ਰਹੀ ਸੀ ।

**ਦੌਰਾ ਪੈਣਾ**—ਸ਼ਿੰਦੋ ਦਾ ਵਿਆਹ ਸਮਾਜਿਕ ਰਸਮਾਂ ਅਨੁਸਾਰ ਹੋਇਆ ਸੀ । ਆਪਣੇ ਖੁਸ਼ੀ ਤੇ ਗਮੀ ਦੇ ਸਾਂਝੇ ਅਰਮਾਨ ਦਿਲ ਵਿੱਚ ਲੈ ਕੇ ਸ਼ਿੰਦੋ ਆਪਣੇ ਸਹੁਰੇ ਘਰ ਗਈ ਜੋ ਹਰ ਨਵ-ਵਿਆਹੁਤਾ ਲੜਕੀ ਦੇ ਦਿਲ ਵਿੱਚ ਹੁੰਦੇ ਹਨ । ਵਿਆਹ ਤੋਂ ਚੌਥੇ ਦਿਨ ਸ਼ਿੰਦੋ ਆਪਣੇ ਘਰਦਿਆਂ ਦੇ ਕਹਿਣ ਮੁਤਾਬਿਕ ਸ਼ਹੀਦ (ਸਹੁਰੇ ਘਰ ਦਾ ਮਰਿਆ ਵਡੇਰਾ) ਦੀ ਮੜ੍ਹੀ ਤੇ ਲੱਸੀ ਪਾਕੇ ਵਾਪਸ ਆਈ ਤਾਂ ਆਪਣੇ ਕੰਮ ਵਿੱਚ ਲੱਗ ਗਈ । ਸਬਜ਼ੀ ਕੱਟਣ ਲਈ ਜਦ ਰਸੋਈ ਵਿੱਚੋਂ ਚਾਕੂ ਲੈਣ ਲਈ ਜਾ ਰਹੀ ਸੀ ਤਾਂ ਚੱਕਰ ਆਉਣ ਨਾਲ ਇੱਕ ਦਮ ਡਿੱਗ ਪਈ । ਸ਼ਿੰਦੋ ਦੀ ਨਣਦ ਨੇ ਦੇਖ ਲਿਆ ਤੇ ਰੌਲਾ ਪਾਕੇ ਘਰ ਦੇ ਮੈਂਬਰਾਂ ਨੂੰ ਇੱਕਠਾ ਕਰ ਲਿਆ । ਸ਼ਿੰਦੋ ਦੇ ਪਤੀ ਨੇ ਜਲਦੀ ਨਾਲ ਦੂਸਰੀ ਗਲੀ ਵਿੱਚ ਰਹਿੰਦੇ ਸਿਆਣੇ (ਪੁੱਛਾਂ ਦੇਣ ਵਾਲਾ) ਨੂੰ ਬੁਲਾ ਲਿਆਂਦਾ ।

**ਸਿਆਣੇ ਵਲੋਂ ਇਲਾਜ ਤੇ ਤਸੀਹੇ ਦੇਣਾ**—ਸ਼ਿੰਦੋ ਨੂੰ ਕੋਈ ਸੁਰਤ ਨਹੀਂ ਸੀ । ਸਿਆਣੇ ਨੇ ਆਪਣਾ ਮੰਤਰ ਪੜ੍ਹਿਆ ਤੇ, ਠੰਡੇ ਪਾਣੀ ਦਾ ਚੂਲਾ ਸ਼ਿੰਦੋ ਦੇ ਮੂੰਹ ਤੇ ਪਾਇਆ ਜਿਸ ਨਾਲ ਸ਼ਿੰਦੋ ਨੇ ਅੱਖਾਂ ਖੋਹਲੀਆਂ । ਘਰਦਿਆਂ ਦੇ ਪੁੱਛਣ ਤੇ ਸਿਆਣੇ ਨੇ ਦੱਸਿਆ ਕਿ ਇਸ ਵਿੱਚ ਇਸ ਦੀ ਭੈਣ ਦਾ ਸਾਇਆ ਹੈ ਸਿਆਣੇ ਵਲੋਂ ਸ਼ਿੰਦੋ ਦੇ ਇਲਾਜ ਲਈ ਕਈ ਪ੍ਰਕਾਰ ਦੀ ਸਮਗਰੀ ਮੰਗਵਾਈ ਗਈ । ਸਿਆਣੇ ਨੇ ਗਰਮ ਦਾਤੀ ਨਾਲ ਡੌਲੇ ਕੋਲੋਂ ਬਾਹਾਂ ਸਾੜ ਦਿਤੀਆਂ ਤੇ ਥੱਪੜ ਵਗੈਰਾ ਵੀ ਮਾਰੇ, ਪਰ ਇਲਾਜ ਨਾਲ ਕੋਈ ਫਰਕ ਨਾ ਪਿਆ । ਅਖੀਰ ਸਿਆਣਾ ਇਹ ਕਹਿ ਕੇ ਚਲਾ ਗਿਆ ਕਿ ਕਿਸੇ ਪਹੁੰਚੇ ਹੋਈ ਆਦਮੀ ਤੋਂ ਇਲਾਜ ਕਰਵਾਉ ।

ਕਿਸੇ ਪ੍ਰਕਾਰ ਦਾ ਫਰਕ ਨਾ ਪੈਣ ਤੇ ਸ਼ਿੰਦੋ ਦੇ ਸਹੁਰਿਆ ਨੇ ਉਸ ਨੂੰ ਪੇਕੇ ਭੇਜ ਦਿਤਾ ।

ਸ਼ਿੰਦੋ ਦੇ ਮਾਂ ਪਿਓ ਨੇ ਵੀ ਕਾਫ਼ੀ ਸਿਆਣਿਆ ਕੋਲੋਂ ਇਲਾਜ ਕਰਵਾਇਆ । ਕਈ ਸਾਧਾਂ ਦੀ ਚੌਂਕੀਆਂ ਭਰੀਆਂ ਪਰ ਕਿਸੇ ਪ੍ਰਕਾਰ ਦਾ ਲਾਭ ਨਾ ਹੋਇਆ । ਅਖੀਰ ਕੁਝ ਪਿੰਡ ਦੇ ਅਗਾਂਹ ਵਧੂ ਵਿਚਾਰਾਂ ਦੇ ਮੁੰਡਿਆ ਦੇ ਸਲਾਹ ਦੇਣ ਤੇ ਇਲਾਜ ਲਈ ਸਾਡੇ ਨਾਲ ਤਾਲਮੇਲ ਕੀਤਾ ਗਿਆ ।

**ਸਾਡੇ ਵਲੋਂ ਇਲਾਜ**—ਜਦ ਅਸੀ ਘਰਦਿਆ ਨਾਲ ਗੱਲਬਾਤ ਕਰਨ ਤੋਂ ਬਾਦ ਇਕੱਲੀ ਸ਼ਿੰਦੋ ਨਾਲ ਗੱਲਬਾਤ ਕਰਨ ਲਈ ਆਖਿਆ ਤਾਂ ਸਾਨੂੰ ਮਹਿਸੂਸ ਹੋਇਆ ਕਿ ਉਹ ਇਸ ਗੱਲ ਲਈ ਰਾਜ਼ੀ ਨਹੀਂ । ਉਨ੍ਹਾਂ ਦੇ ਦਿਲ ਵਿੱਚ ਸੀ ਕਿ ਪਤਾ ਨਹੀਂ ਇੱਕਲੀ ਕੁੜੀ ਨਾਲ ਕੀ ਕਰਨਗੇ । ਇਸ ਲਈ ਮੈਂ ਆਪਣੀ ਟੀਮ ਨਾਲ ਸਲਾਹ ਕਰਕੇ ਸ਼ਿੰਦੋ ਦੀ ਮਾਂ ਨੂੰ ਕਮਰੇ ਵਿੱਚ ਰਹਿਣ ਲਈ ਕਹਿ ਦਿਤਾ ਤੇ ਕਮਰੇ ਦੀ ਨੁੱਕਰ ਵਿੱਚ ਬਹਾ ਦਿਤਾ ।

ਸ਼ਿੰਦੋ ਨੂੰ ਮੈਂ ਤੇ ਟੀਮ ਤੇ ਮੈਂਬਰਾਂ ਨੇ ਕਈ ਪ੍ਰਕਾਰ ਦੇ ਸਵਾਲ ਕੀਤੇ ਜਿਨ੍ਹਾਂ ਦਾ ਠੀਕ-ਠੀਕ ਉੱਤਰ ਮਿਲਿਆ । ਗਲਬਾਤ ਦੌਰਾਨ ਸਾਨੂੰ ਮਹਿਸੂਸ ਹੋਇਆ ਕਿ ਸ਼ਿੰਦੋ ਕੁਝ ਦੱਸਣਾ ਚਾਹੁੰਦੀ ਹੈ ਪਰ ਦੱਸ ਨਹੀਂ ਰਹੀ । ਜਿਸ ਕਰਕੇ ਮੈਂ ਸੋਚਿਆ ਕਿ ਸੰਮੋਹਿਕ ਨੀਂਦ ਦਿਤੀ ਜਾਵੇ ।

**ਸਫਲਤਾ ਤੇ ਅਸਫਲਤਾ**—ਮੈਂ ਸਿੰਦੋ ਨੂੰ ਸੰਮੋਹਿਕ ਨੀਂਦ ਦੇਣ ਲਈ ਮੰਜੇ ਉਪਰ ਲਿਟਾ ਦਿਤਾ ਤੇ ਸੰਮੋਹਿਕ ਨੀਂਦ ਦੇਣ ਭਾਵ ਹਿਪਨੋਟਾਈਜ਼ ਕਰਨ ਦੀ ਕੋਸਿਸ਼ ਕਰਨ ਲੱਗਾ ਪਰ ਸਫਲ ਨਹੀਂ ਹੋ ਸਕਿਆ । ਪਰ ਮੇਰੀਆਂ ਪ੍ਰਭਾਵਤ ਗੱਲਾਂ ਦੀ ਵਾਛੜ ਨੇ ਉਸ ਦੇ ਦਿਲ ਦੀ ਗੱਲ ਬਾਹਰ ਕੱਢ ਦਿਤੀ । ਮੈਂ ਸਿੰਦੋ ਨੂੰ ਸਮਝਾਇਆ ਕੇ ਤੇਰੇ ਜਿਆਦਾ ਬੋਲਣ ਨਾਲ ਜਾਂ ਗਾਲ੍ਹਾ ਕੱਢਣ ਨਾਲ ਕੋਈ ਫਾਇਦਾ ਨਹੀਂ ਹੋਣਾ । ਜੇਕਰ ਤੂੰ ਮੇਰੀਆ ਕੁਝ ਕੁ ਗੱਲਾਂ ਮੰਨੇ ਤਾਂ ਸਭ ਕੁਝ ਠੀਕ ਹੋ ਸਕਦਾ ਹੈ ।

ਜਿਸ ਤੇ ਉਸ ਨੇ ਹਾਂ ਕਰ ਦਿੱਤੀ । ਮੈਂ ਉਸ ਨੂੰ ਸਮਝਾਇਆ ਕੇ ਅੱਜ ਤੋਂ ਬਾਦ ਨਾ ਕਿਸੇ ਨੂੰ ਗਾਲਾਂ ਕੱਢਣੀਆਂ ਹਨ ਤੇ ਨਾਹੀਂ ਘਰ ਵਿੱਚ ਬਿਨਾਂ ਵਜਾਹ ਬੋਲਣਾ ਹੈ ਸਿਰਫ ਘਰੇਲੂ ਕੰਮ ਵਿੱਚ ਦਿਲ ਲਗਾਉਣਾ ਹੈ ।

ਸਿੰਦੋ ਨੂੰ ਬਾਹਰ ਭੇਜ ਦਿਤਾ ਤੇ ਮੇਰੇ ਕਹਿਣ ਮੁਤਾਬਿਕ ਉਸ ਨੇ ਸਾਨੂੰ ਪਾਣੀ ਪਿਲਾਇਆ ਤੇ ਬਾਅਦ ਵਿੱਚ ਚਾਹ ਬਣਾ ਕੇ ਪਿਲਾਈ ।

**ਮਾਂ-ਪਿਉ ਨਾਲ ਦੁਬਾਰਾ ਗੱਲਬਾਤ**—ਅਸੀ ਸ਼ਿੰਦੋ ਦੇ ਪਿਤਾ ਨੂੰ ਕਿਹਾ ਕਿ ਇਸ ਨੂੰ ਕਿਸੇ ਸਿਆਣੇ ਕੋਲ ਲਿਜਾਣ ਦੀ ਲੋੜ ਨਹੀਂ ਸਗੋਂ ਕੁਝ ਹਮਦਰਦੀ ਦੀ ਲੋੜ ਹੈ ਤੇ ਨਾਲ ਹੀ ਇਸ ਦੀਆਂ ਬਾਹਾਂ ਦੇ ਇਲਾਜ ਦੀ ਜੋ ਸਿਆਣੇ ਦੀ ਮੂਰਖਤਾ ਨਾਲ ਸਾੜੀਆਂ ਗਈਆਂ। ਤੇ ਸ਼ਿੰਦੋ ਦੇ ਪਤੀ ਨੂੰ ਸਾਡੇ ਕੋਲ ਭੇਜਣ ਦੀ ਹਦਾਇਤ ਦਿਤੀ। ਗੱਲਬਾਤ ਖਤਮ ਹੋਣ ਤੇ ਅਸੀਂ ਵਾਪਸੀ ਲਈ ਚਲ ਪਏ ਤੇ ਦੇਖਿਆ ਕਿ ਘਰਦਿਆਂ ਦੇ ਚਿਹਰੇ ਤੇ ਖੁਸ਼ੀ ਦੇ ਚਿੰਨ ਸਨ......!

**ਕਾਰਣ**—ਸ਼ਿੰਦੋ ਪੇਂਡੂ ਮਹੌਲ ਵਿੱਚ ਪਲੀ ਇੱਕ ਅਨਪੜ੍ਹ ਲੜਕੀ ਸੀ। ਜੋ ਮਾਂ-ਪਿਉ ਦੇ ਗਰਮ ਸੁਭਾਅ ਤੋਂ ਡਰਦੀ ਕਦੇਂ ਘਰੋਂ ਬਾਹਰ ਨਹੀਂ ਸੀ ਗਈ। ਹਮੇਸ਼ਾਂ ਘਰ ਦੇ ਨਿੱਕੇ ਮੋਟੇ ਕੰਮਾਂ ਵਿੱਚ ਲੱਗੀ ਰਹਿੰਦੀ ਸੀ। ਘਰ ਵਿੱਚ ਭਾਵੇਂ ਉਸ ਦੀਆਂ ਦੋ ਵੱਡੀਆਂ ਭਰਜਾਈਆਂ ਸਨ ਉਨ੍ਹਾਂ ਨਾਲ ਵੀ ਸ਼ਿੰਦੋ ਲੋੜ ਤੋਂ ਵੱਧ ਗੱਲ ਨਹੀਂ ਸੀ ਕਰਦੀ। ਕਿਸੇ ਆਂਢ-ਗੁਆਂਢ ਦੇ ਘਰ ਜਾਣਾ ਵੀ ਉਸਨੂੰ ਚੰਗਾ ਨਹੀਂ ਸੀ ਲਗਦਾ। ਸ਼ਿੰਦੋ ਕਦੇ ਵੀ ਕਿਸੇ ਨੂੰ ਆਪਣੇ ਦਿਲ ਦੀ ਗਲ ਨਹੀਂ ਸੀ ਦਸਦੀ। ਹਮੇਸ਼ਾ ਇੱਕਲਤਾ ਪਸੰਦ ਕਰਦੀ ਸੀ।

ਜਦ ਸ਼ਿੰਦੋ ਦਾ ਵਿਆਹ ਬੰਨ੍ਹ ਦਿਤਾ ਤਾਂ ਉਸਨੇ ਆਪਣੇ ਦਾਜ਼ ਦਾ ਸਾਰਾ ਸਮਾਨ ਆਪਣੇ ਹੱਥੀ ਬਣਾਇਆ। ਸ਼ਿੰਦੋ ਆਪਣੇ ਦਿਲ ਦੇ ਅਰਮਾਨਾਂ ਨੂੰ ਦਿਲ ਵਿੱਚ ਸਮੇਟੀ ਜੋ ਹਰ ਵਿਆਹੀ ਲੜਕੀ ਦੇ ਹੁੰਦੇ ਹਨ, ਜਦ ਸਹੁਰੇ ਘਰ ਗਈ ਤਾਂ ਉਸਦੇ ਸੁਪਨਿਆ ਦਾ ਮਹਿਲ ਢਹਿ ਢੇਰੀ ਹੋ ਗਿਆ। ਕਿਉਂਕਿ ਉਸਦਾ ਪਤੀ ਸੈਕਸ ਪੱਖੋਂ ਕਮਜ਼ੋਰ ਸੀ। ਇੰਜ ਕਰਕੇ ਸ਼ਿੰਦੋ ਨੂੰ ਜਾਪਿਆ ਕਿ ਉਸ ਦਾ ਦੁਨੀਆ ਵਿੱਚ ਕੋਈ ਨਹੀਂ ਤੇ ਮਾਨਸਿਕ ਰੋਗਣ ਬਣ ਗਈ ਇਸ ਕਰਕੇ ਘਰਦਿਆ ਨੂੰ ਗਾਲਾਂ ਕੱਢਣ ਲੱਗ ਪਈ।

ਜੇਕਰ ਸ਼ਿੰਦੋ ਪੜ੍ਹੀ ਲਿਖੀ ਤੇ ਖੁੱਲੇ ਸੁਭਾਅ ਦੀ ਲੜਕੀ ਹੁੰਦੀ ਤਾਂ ਹੋ ਸਕਦਾ ਆਪਣੇ ਪਤੀ ਨਾਲ ਸਿੱਧੇ ਤੌਰ ਤੇ ਗਲਬਾਤ ਕਰਕੇ ਉਸਨੂੰ ਇਲਾਜ਼ ਕਰਾਉਣ ਲਈ ਕਹਿੰਦੀ ਤੇ ਮਾਨਸਿਕ ਤੌਰ ਤੇ ਰੋਗੀ ਨਾ ਬਣਦੀ।

ਜੋ ਗਲਬਾਤ ਸ਼ਿੰਦੋ ਤੋਂ ਸਿਆਣੇ ਨਹੀਂ ਪੁੱਛ ਸਕੇ ਮੈਂ ਇਸ ਲਈ ਪੁੱਛਣ ਵਿੱਚ ਸਫ਼ਲ ਹੋ ਗਿਆ ਕਿਉਂਕਿ ਮੈਂਨੂੰ ਉਸਦੇ ਘਰਦਿਆਂ ਤੋਂ ਪਤਾ ਲੱਗਾ ਸੀ ਕਿ ਸ਼ਿੰਦੋ ਬਹੁਤ ਸ਼ਰਮਾਕਲ ਹੈ ਤੇ ਜਿਆਦਾ ਗਲਬਾਤ ਨਹੀਂ ਕਰਦੀ। ਮਾਨਸਿਕ ਰੋਗੀ ਨੂੰ ਲੋੜ ਹੁੰਦੀ ਹੈ ਉਸ ਨਾਲ ਹਮਦਰਦੀ ਕਰਨ ਦੀ ਤੇ ਗੱਲਾਂ-ਗੱਲਾਂ ਵਿੱਚ ਦਿਲ ਵਿੱਚ ਛੁੱਪੀ ਹਰ ਗੱਲ ਤੱਕ ਪਹੁੰਚਣ ਦੀ। ਜੋ ਮੈਂ ਕੀਤਾ। ਮੈਂ ਸ਼ਿੰਦੋ ਨੂੰ ਸਿੱਧੇ ਤੌਰ ਤੇ ਪੁਛਿਆ ਸੀ ਕਿ ਪਤੀ ਵਿੱਚ ਮਰਦਾਨਗੀ ਤਾਕਤ ਨਹੀਂ ਜਿਸ ਤੇ ਉਸ ਨੇ ਸਿਰ ਹਲਾਕੇ ਹਾਂ ਵਿੱਚ ਜੁਆਬ ਦਿਤਾ। ਜਿਸ ਤੇ ਮੈਂ ਉਸਨੂੰ ਹੌਂਸਲਾ ਦਿਤਾ ਕਿ ਸਭ ਠੀਕ ਹੋ ਜਾਵੇਗਾ ਤੇ ਨਾਲ ਹੀ ਦੱਸਿਆ ਕਿ ਅੱਜ ਡਾਕਟਰੀ ਇਲਾਜ ਬਹੁਤ ਹਨ ਜੋ ਤੇਰੇ ਜੀਵਨ ਵਿੱਚ ਖੇੜਾ ਲਿਆ ਦੇਣਗੇ। ਤੇ ਨਾਲ ਉਸਨੂੰ ਹੌਸਲਾ ਦਿੰਦੇ ਹੋਏ ਕਿਹਾ ਕਿ ਤੇਰੇ ਪਤੀ ਨੂੰ ਮੈਂ ਖੁਦ ਡਾਕਟਰ ਕੋਲ ਲੈਕੇ ਜਾਵਾਂਗਾ।

ਕੁਝ ਦਿਨਾਂ ਪਿਛੋਂ ਮੈਂ ਤੇ ਮੇਰੀ ਟੀਮ ਦਾ ਮੈਂਬਰ ਸ਼ਿੰਦੋ ਦੇ ਪਤੀ ਨੂੰ ਮਿਲੇ ਤੇ ਉਸ ਨੂੰ ਇਲਾਜ ਕਰਾਉਣ ਲਈ ਆਖਿਆ। ਸਾਡੇ ਕਹਿਣ ਮੁਤਾਬਿਕ ਉਸ ਨੇ ਆਪਣਾ ਇਲਾਜ ਕਰਵਾ ਲਿਆ। ਤੇ ਸ਼ਿੰਦੋ ਨੂੰ ਆਪਣੇ ਘਰ ਲੈ ਗਿਆ ਜਿਥੇ ਉਹ ਖੁਸ਼ੀ-ਖੁਸ਼ੀ ਜੀਵਨ ਗੁਜਾਰਨ ਲੱਗੇ।

**ਮੁਕੰਦ ਸਿੰਘ "ਕਮਲ"**
ਬਾਘਾ ਪੁਰਾਣਾ

## 'ਜਦੋਂ ਇੱਕ ਸਾਧ ਨੇ ਇੱਕ ਲੜਕੀ ਦੇ ਚਾਰ ਸਾਲ ਪਿਛੇ ਪਾ ਦਿਤੇ'

ਅੱਜ ਅਸੀਂ ਬੇਸ਼ਕ ਇੱਕੀਵੀਂ ਸਦੀ ਵਲ ਜਾ ਰਹੇ ਹਾਂ। ਪਰ ਦੇਸ਼ ਦੀ ਬਹੁਤ ਸਾਰੀ ਜਨਤਾ ਅਜੇ ਵੀ ਗੈਰ-ਵਿਗਿਆਨਕ ਗੱਲਾਂ ਦਾ ਸ਼ਿਕਾਰ ਹੈ। ਅੰਧ ਵਿਸਵਾਸ਼ਾਂ, ਵਹਿਮਾਂ ਭਰਮਾਂ ਵਿੱਚ ਫਸੀ ਇਹ ਗਰੀਬ ਜਨਤਾ ਆਪਣੀ ਆਰਥਕ ਲੁਟ ਖਸੁਟ ਦੇ ਨਾਲ ਜਿਸਮਾਨੀ ਤੌਰ ਤੇ ਵੀ ਇਨ੍ਹਾਂ ਸਾਧਾਂ ਸੰਤਾ ਦੇ ਜਾਲ ਵਿੱਚ ਫਸਕੇ ਨੁਕਸਾਨ ਕਰਾ ਲੈਂਦੀ ਹੈ। ਇਸ ਦੀ ਇੱਕ ਉਦਾਹਰਣ ਪੇਸ਼ ਹੈ।

ਤਰਕਸ਼ੀਲ ਸੁਸਾਇਟੀ ਦੀ ਮੀਟਿੰਗ ਖਤਮ ਹੋਣ ਮਗਰੋਂ ਮੈਨੂੰ ਇੱਕ ਨੌਜਵਾਨ ਜਿਸ ਦਾ ਨਾਮ ਜਸਵੰਤ ਸਿੰਘ ਸੀ ਮਿਲਿਆ ਤੇ ਇੱਕ ਕੇਸ ਹੱਲ ਕਰਨ ਲਈ ਗਲਬਾਤ ਕੀਤੀ। ਉਸਨੇ ਦਸਿਆ ਕਿ ਉਸਦੀ ਭੈਣ ਪਿਛਲੇ 4-5 ਸਾਲਾਂ ਤੋਂ ਗੁੰਮ-ਸੁੰਮ ਰਹਿੰਦੀ ਹੈ। ਉਹ ਨਾਂ ਤਾਂ ਕੋਈ ਕੰਮ ਕਰਦੀ ਹੈ, ਨਾ ਹਸਦੀ ਹੈ, ਨਾ ਗਲਬਾਤ ਕਰਦੀ ਹੈ। ਹਰ ਵਕਤ ਮੰਜੇ ਉਪਰ ਪਈ ਰਹਿੰਦੀ ਹੈ। ਬਹੁਤ ਸਾਰੇ ਸਿਆ-ਣਿਆ ਕੋਲ ਇਲਾਜ ਕਰਵਾਇਆ ਅਤੇ ਰੁਪਏ ਪੈਸੇ ਦਾ ਖਰਚਾ ਕੀਤਾ। ਪਰ ਕਿਤੇ ਆਰਾਮ ਨਾ ਆਇਆ। ਅੰਤ



ਥੱਕ ਹਾਰ ਕੇ ਤੁਹਾਡੇ ਕੋਲ ਆਏ ਹਾਂ।

ਇਹ ਨੌਜਵਾਨ ਕਾਫ਼ੀ ਚਿੰਤਤ ਤੇ ਮਾਯੂਸ ਦਿਖਾਈ ਦਿੰਦਾ ਸੀ। ਮੈਂ ਉਸਨੂੰ ਭਰੋਸਾ ਦਿਤਾ ਅਤੇ ਕੇਸ ਹਲ ਕਰਨ ਲਈ ਦਿਨ ਅਤੇ ਸਮਾਂ ਨਿਯਤ ਕਰ ਲਿਆ।

ਮਿਥੇ ਪ੍ਰੋਗਰਾਮ ਅਨੁਸਾਰ ਮੈਂ ਤੇ ਸਾਥੀ ਅਜੀਤ ਸਿੰਘ ਪ੍ਰਦੇਸੀ ਉਸਦੇ ਘਰ ਗਏ। ਘਰ ਵਿੱਚ ਉਸਦੀ ਮਾਤਾ-ਪਿਤਾ ਤੇ ਛੋਟੀ ਭੈਣ ਹਾਜ਼ਰ ਸਨ। ਚਾਹ ਪਾਣੀ ਪੀਣ ਮਗਰੋਂ ਗਲ ਸੁਰੂ ਕੀਤੀ। ਕਾਫ਼ੀ ਚਿਰ ਘਰਦਿਆਂ ਨਾਲ ਗੱਲਬਾਤ ਹੁੰਦੀ ਰਹੀ। ਲੜਕੀ ਦੇ ਮਾਤਾ-ਪਿਤਾ ਸਾਨੂੰ ਮੁੰਡੇ ਸਮਝ ਕੇ ਕੰਨੀ ਕਤਰਾਉਂਦੇ ਰਹੇ। ਪਰੰਤੂ ਲੜਕੀ ਦਾ ਭਰਾ ਬਿਲਕੁਲ ਸਹਿਮਤ ਸੀ।

ਘਰਦਿਆਂ ਤੋਂ ਪ੍ਰਵਾਨਗੀ ਮਿਲਣ ਉਪਰੰਤ ਅਸੀਂ ਲੜਕੀ (ਜਸਵਿੰਦਰ) ਨਾਲ ਇਕੱਲੇ ਗੱਲਬਾਤ ਸੁਰੂ ਕੀਤੀ। ਉਹ ਗੱਲਬਾਤ ਸੁਰੂ ਹੋਈ। ਕਈ ਘੰਟੇ ਉਸ ਨਾਲ ਸੁਆਲ ਜੁਆਬ ਹੁੰਦੇ ਰਹੇ। ਉਸਦੇ ਦਿਮਾਗ ਉਪਰ ਛਾਏ ਹੋਏ ਡਰ ਨੂੰ ਦਲੀਲਾਂ ਨਾਲ ਦੂਰ ਕੀਤਾ। ਉਸਨੂੰ ਪੰਖਡੀ ਸਾਧਾਂ ਸੰਤਾਂ ਦੀਆਂ ਚਾਲਾਂ ਬਾਰੇ ਸਪਸ਼ਟ ਕੀਤਾ ਗਿਆ ਅਤੇ ਵਧੀਆ ਸੁਝਾਅ ਦਿਤੇ। ਉਸਨੇ ਸਾਡੇ ਵਿਚਾਰਾਂ ਨਾਲ ਸਹਿਮਤੀ ਪ੍ਰਗਟ ਕੀਤੀ। ਇਕ ਹਫਤੇ ਬਾਅਦ ਦੁਬਾਰਾ ਹਾਜ਼ਰ ਹੋਣ ਦਾ ਕਹਿ ਕੇ ਇਜ਼ਾਜਤ ਲਈ। ਇੱਕ ਹਫ਼ਤੇ ਬਾਅਦ ਅਸੀਂ ਗਏ ਤਾਂ ਉਹੀ ਜਸਵਿੰਦਰ ਸਾਨੂੰ ਖੁਸ਼ੀ-ਖੁਸ਼ੀ ਮਿਲੀ ਤੇ ਕਹਿਣ ਲਗੀ "ਵੀਰ ਜੀ ਮੈਂ ਹੁਣ ਪੁੱਛੂ ਉਸ ਸਿਆਣੇ ਨੂੰ ਜਿਹੜਾ ਕਹਿੰਦਾਂ ਸੀ ਕਿ ਤੂੰ ਤਾਂ ਠੀਕ ਹੀ ਨਹੀਂ ਹੋਣਾਂ"।

**ਕਾਰਣ ਕੀ ਸੀ**—ਗਲਬਾਤ ਦੌਰਾਨ ਇਹ ਪਤਾ ਲਗਾ ਕਿ ਜਦੋਂ ਜਸਵਿੰਦਰ ਸਕੂਲ ਪੜਦੀ ਸੀ ਤਾਂ ਇਕ ਲੜਕਾ ਉਸਦੇ ਸਬੰਧ ਵਿੱਚ ਆਇਆ। ਕੁਝ ਦੇਰ ਬਾਅਦ ਸਮਾਜ ਅਤੇ ਘਰਦਿਆਂ ਤੋਂ ਡਰ ਕੇ ਉਸਨੇ ਲੜਕੇ ਨਾਲੋਂ ਸਬੰਧ ਤੋੜ ਲਏ। ਪਰ ਮਨ ਵਿੱਚ ਇਕ ਡਰ ਬੈਠ ਗਿਆ ਕਿ ਕਿਤੇ ਭੇਦ ਨਾ ਖੁਲ੍ਹ ਜਾਵੇ। ਸੋ ਹਸਦੀ ਖੇਡਦੀ ਜਸਵਿੰਦਰ ਚੁਪ ਚਾਪ ਰਹਿਣ ਲਗ ਪਈ। ਪ੍ਰੀਵਾਰ ਸ਼ੁਰੂ ਤੋਂ ਹੀ ਵਹਿਮਾਂ ਭਰਮਾ ਵਿੱਚ ਫਸਿਆ ਰਹਿੰਦਾ ਸੀ। ਉਨਾ ਨੇ ਆਪਣੀ ਸਮਝ ਅਨੁਸਾਰ ਸਿਆਣਿਆ ਤੋਂ ਇਲਾਜ਼ ਕਰਵਾਉਣਾ ਸ਼ੁਰੂ ਕਰ ਦਿਤਾ। ਜਿਸ ਦੇ ਪ੍ਰਭਾਵ ਅਧੀਨ ਜਸਵਿੰਦਰ ਮਾਨਸਿਕ ਰੋਗ ਦਾ ਸਿਕਾਰ ਬਣਦੀ ਗਈ। ਇੱਕ ਸਿਆਣੇ ਜਿਸਦਾ ਪ੍ਰੀਵਾਰ ਵਿੱਚ ਵਿਸ਼ੇਸ਼ ਪ੍ਰਭਾਵ ਸੀ, ਨੇ ਕਿਹਾ ਕਿ ਇਹ ਕੁੜੀ ਕਦੇ ਵੀ ਠੀਕ ਨਹੀਂ ਹੋ ਸਕਦੀ। ਘਰ ਵਾਲਿਆਂ ਨੇ ਸਭ ਕੁਝ 'ਰਬ' ਦੇ ਆਸਰੇ ਛੱਡ ਦਿੱਤਾ ਪਰ ਤਰਕਸ਼ੀਲ ਸੁਸਾਇਟੀ ਮੈਂਬਰਾ ਨਾਲ ਸੰਪਰਕ ਕਰਨ ਉਪਰੰਤ ਠੀਕ ਕੀਤਾ ਗਿਆ।

**ਪ੍ਰੀਤ ਫਰੀਦਕੋਟੀ**
ਕਨਵੀਨਰ R- S. P. ਜਿਲਾ ਰੋਪੜ

## ਮੇਘ ਰਾਜ ਅਤੇ ਉਸਦੇ ਸਾਥੀ ਤਰਕਸ਼ੀਲ ਸੋਸਾਇਟੀ ਨਾਲ

**—ਏਕਤਾ ਤੋਂ ਫੇਰ ਟਲ ਗਏ—**

ਜਿਵੇਂ ਕਿ ਤਰਕਸ਼ੀਲ ਲਹਿਰ ਨਾਲ ਸ਼ੁਰੂ ਤੋਂ ਸਬੰਧਿਤ ਰਹੇ ਸਾਰੇ ਸਾਥੀਆਂ ਨੂੰ ਪਤਾ ਹੀ ਹੈ ਕਿ ਮੇਘ ਰਾਜ ਮਿੱਤਰ ਡਾ. ਕਵੂਰ ਦੀਆਂ ਕਿਤਾਬਾਂ ਦਾ ਅਨੁਵਾਦਕ ਅਤੇ ਸੋਸਾਇਟੀ ਦੇ ਮੁਢਲੇ ਮੈਂਬਰਾਂ ਵਿਚੋਂ ਹੋਣ ਦੇ ਨਾਲ ਨਾਲ ਸੋਸਾਇਟੀ ਦਾ ਪਹਿਲਾ ਪ੍ਰਧਾਨ ਵੀ ਸੀ। ਪ੍ਰੰਤੂ ਦਸੰਬਰ 85 ਵਿਚ ਹੋਈਆਂ ਚੋਣਾਂ ਵਿਚ ਉਸਦੀ ਆਪਣੀ ਇਕਾਈ ਦੇ ਮੈਂਬਰਾਂ ਨੇ ਹੀ ਉਸਦੇ ਕੰਮ ਢੰਗ ਨੂੰ ਪਰਖਦਿਆਂ ਅਤੇ ਰੱਦ ਕਰਦਿਆਂ ਹੋਇਆਂ ਆਪਣੀਆਂ ਬਹੁਸੰਮਤੀ ਵੋਟਾਂ ਉਸਦੇ ਵਿਰੋਧੀ ਉਮੀਦਵਾਰ ਨੂੰ ਦਿੱਤੀਆਂ। ਚਾਹੀਦਾ ਤਾਂ ਇਹ ਸੀ ਕਿ ਮੇਘ ਰਾਜ ਆਪਣੀ ਇਸ ਹਾਰ ਨੂੰ ਸਾਫ ਮਨ ਨਾਲ ਸਵੀਕਾਰ ਕਰਦਾ, ਆਪਣੇ ਨੁਕਸਾਂ ਨੂੰ ਫਰੋਲਦਾ ਅਤੇ ਆਪਣੀਆਂ ਉਹਨਾਂ ਬਿਰਤੀਆਂ ਤੇ ਕਾਬੂ ਪਾਉਣ ਦੀ ਕੋਸ਼ਿਸ਼ ਕਰਦਾ ਜਿਨ੍ਹਾਂ ਕਰਕੇ ਉਸਦੇ ਨੇੜੇ ਤੋਂ ਜਾਣੂ ਸਾਥੀਆਂ ਨੇ ਉਸਦੇ ਖਿਲਾਫ਼ ਫਤਵਾ ਦਿੱਤਾ ਸੀ। ਪ੍ਰੰਤੂ ਅਫਸੋਸ ਕਿ ਸਵੈ-ਪੜਚੋਲ, ਈਮਾਨਦਾਰੀ ਅਤੇ ਲਹਿਰ ਦੇ ਹਿੱਤਾਂ ਨੂੰ ਮੁੱਖ ਰੱਖਣ ਵਾਲੇ ਗੁਣ ਉਸ ਵਿਚ ਵਿਕਸਿਤ ਨਹੀਂ ਸਨ ਹੋਏ। ਕੁਝ ਦਿਨਾਂ ਬਾਅਦ ਉਸਨੇ ਵੀ ਉਸੇ ਰਾਹ ਤੇ ਤੁਰਨ ਦਾ ਫੈਸਲਾ ਕੀਤਾ ਜਿਸਦਾ ਸ਼ਿਕਾਰ ਹੋਰ ਬਹੁਤ ਸਾਰੀਆਂ ਜਥੇਬੰਦੀਆਂ ਹੋ ਚੁੱਕੀਆਂ ਸਨ, ਯਾਨੀ ਕਿ ਇਕ ਵੱਖਰੀ ਸੋਸਾਇਟੀ ਖੜੀ ਕਰਨ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ। 'ਦੇਵ ਪੁਰਸ਼ ਹਾਰ ਗਏ' ਅਤੇ 'ਦੇਵ, ਦੈਂਤ ਤੇ ਰੂਹਾਂ' ਵਰਗੀਆਂ ਡਾ. ਕਵੂਰ ਦੀਆਂ ਬਹੁਚਰਚਿਤ ਕਿਤਾਬਾਂ ਉੱਪਰ ਉਸਦਾ ਨਾਮ ਅਨੁਵਾਦਕ ਅਤੇ ਪ੍ਰਧਾਨ ਵਜੋਂ ਦਰਜ ਹੋਣ ਸਦਕਾ ਕਾਫੀ ਵਿਅਕਤੀਆਂ ਨੇ ਉਸ ਨਾਲ ਸੰਪਰਕ ਕੀਤਾ, ਮੈਂਬਰ ਬਣੇ, ਪ੍ਰੰਤੂ ਅਸਲੀਅਤ ਦਾ ਪਤਾ ਲੱਗਣ ਤੇ ਉਸਦਾ ਸਾਥ ਛੱਡ ਜਾਂਦੇ ਰਹੇ। ਫਿਰ ਵੀ ਬਹੁਤ ਸਾਰੇ ਪਾਠਕ ਜੋ ਉਸਦੇ ਨੇੜਲੇ ਸੰਪਰਕ ਵਿਚ ਨਾ ਆਏ ਉਹਨਾਂ ਤੇ ਉਸਦਾ

ਚੰਗਾ ਪ੍ਰਭਾਵ ਬਣਿਆ ਹੋਇਆ ਸੀ ਸੋ ਅਜਿਹੇ ਸਾਰੇ ਵਿਅਕਤੀ ਚਾਹੁੰਦੇ ਸਨ ਕਿ ਮੇਘ ਰਾਜ ਤਰਕਸ਼ੀਲ ਸੁਸਾਇਟੀ ਨਾਲ ਰਲ ਕੇ ਹੀ ਕੰਮ ਕਰੇ। ਵੱਖ-ਵੱਖ ਕੰਮ ਕਰਨ ਨਾਲ ਨਾ ਸਿਰਫ ਬਹੁਤਾ ਸਮਾਂ ਅਤੇ ਸ਼ਕਤੀ ਲਗਦੀ ਹੈ ਸਗੋਂ ਆਮ ਜਨਤਾ ਉੱਪਰ ਇਸਦਾ ਢਾਹੂ ਅਸਰ ਵੀ ਪੈਂਦਾ ਹੈ।

ਸੋ ਤਰਕਸ਼ੀਲ ਲਹਿਰ ਦੇ ਸਾਰੇ ਹਮਦਰਦਾਂ ਅਤੇ ਸੁਭਚਿੰਤਕਾਂ ਦੀਆਂ ਭਾਵਨਾਵਾਂ ਨੂੰ ਧਿਆਨ ਵਿਚ ਰੱਖਦੇ ਹੋਏ, ਗੁਰਸ਼ਰਨ ਸਿੰਘ ਅਤੇ ਪ੍ਰੋ. ਜਗਮੋਹਨ ਸਿੰਘ ਦੀਆਂ ਕੋਸ਼ਿਸ਼ਾਂ ਸਦਕਾ ਮੇਘ ਰਾਜ ਨਾਲ ਗੱਲ-ਬਾਤ ਚਲਾਈ ਗਈ। ਜਿਸਦੇ ਸਿੱਟੇ ਵਜੋਂ 20 ਸਤੰਬਰ 86 ਨੂੰ ਪ੍ਰੋ. ਜਗਮੋਹਨ ਸਿੰਘ ਅਤੇ ਬਲਬੀਰ ਸਿੰਘ ਦੀ ਹਾਜਰੀ ਵਿਚ ਇਕ ਸਮਝੌਤਾ ਕੀਤਾ ਗਿਆ ਸੀ। ਪਰ ਕੁਝ ਹੀ ਦਿਨ ਬਾਅਦ ਮੇਘ ਰਾਜ ਉਸ ਸਮਝੌਤੇ ਤੋਂ ਮੁੱਕਰ ਗਿਆ ਅਤੇ ਅੱਗੇ ਕੋਈ ਹੋਰ ਗਲਬਾਤ ਚਲਾਉਣ ਲਈ ਵੀ ਕੋਈ ਠੋਸ ਹੁੰਗਾਰਾ ਨਾ ਦਿੱਤਾ।

ਇਸ ਤੋਂ ਬਾਅਦ ਮੇਘ ਰਾਜ ਵਲੋਂ ਪ੍ਰਕਾਸ਼ਿਤ ਕਿਤਾਬ 'ਭੂਤਾਂ-ਪ੍ਰੇਤਾਂ ਨਾਲ ਯੁੱਧ ਕਿਵੇਂ" ਵਿਚ 28 ਸਫੇ ਦਾ ਇਕ ਲੰਮਾ ਲੇਖ ਦਿੱਤਾ ਗਿਆ। ਇਹ ਲੇਖ ਜੋ ਰੈਸ਼ਨ ਲਿਸਟ ਸੋਸਾਇਟੀ ਪੰਜਾਬ ਦੇ 'ਇਤਿਹਾਸ' ਵਜੋਂ ਪੇਸ਼ ਕੀਤਾ ਗਿਆ ਅਸਲ ਵਿਚ 'ਜੰਨ ਕੁਪੱਤੀ ਸੁਥਰਾ ਭਲਾਮਾਣਸ' ਵਾਲੀ ਪਹੁੰਚ ਨਾਲ ਲਿਖਿਆ ਗਿਆ ਸੀ। ਇਸ ਵਿਚ ਤਰਕਸ਼ੀਲ ਸੋਸਾਇਟੀ ਦੇ ਕੁਝ ਸਰਗਰਮ ਮੈਂਬਰਾਂ ਪ੍ਰਤੀ ਉਸਦੀ ਦਿਲੀ ਨਫਰਤ ਦੇ ਝਲਕਾਰਿਆਂ ਦੇ ਨਾਲ ਨਾਲ ਉਸਦੀ ਆਪਣੀ ਕੋਝੀ ਮਾਨਸਿਕਤਾ ਦਾ ਪ੍ਰਗਟਾਵਾ ਵੀ ਹੁੰਦਾ ਸੀ।

ਇਹ ਸਭ ਕੁਝ ਹੋਣ ਦੇ ਬਾਵਜੂਦ ਵੀ ਲਹਿਰ ਦੇ ਅਮਲੀ ਪੱਖ ਨੂੰ ਮੁੱਖ ਰਖਦੇ ਹੋਏ ਰਾਮਪੁਰੇ ਫੂਲ ਤੋਂ ਸਾਡੇ ਕੁਝ ਸਾਥੀਆਂ ਨੇ ਮੇਘ ਰਾਜ ਤੇ ਉਸਦੇ ਸਾਥੀਆਂ ਦੀ ਤਰਕਸ਼ੀਲ ਸੋਸਾਇਟੀ ਨਾਲ ਮੁੜ ਗਲਬਾਤ ਕਰਵਾਉਣ ਲਈ ਕੋਸ਼ਿਸ਼ਾਂ ਸ਼ੁਰੂ ਕੀਤੀਆਂ। ਚਾਹੇ ਇਸ ਤਰ੍ਹਾਂ ਵਾਰ ਵਾਰ ਗੱਲਬਾਤ ਕਰਨਾ ਅਸੂਲਣ ਤੌਰ ਤੇ ਠੀਕ ਨਾ ਵੀ ਹੋਵੇ ਫਿਰ ਵੀ ਅਸੀਂ ਸਮਝਦੇ ਹਾਂ ਕਿ ਜੋ ਵੀ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਹੋਣ ਦਾ ਦਾਅਵਾ ਕਰਦਾ ਹੈ ਉਸਨੂੰ ਤਰਕਸ਼ੀਲ ਸੋਸਾਇਟੀ ਨਾਲ ਨਾ ਜੁੜਨ ਲਈ ਕੋਈ ਬਹਾਨਾ ਨਹੀਂ ਦੇਣਾ ਚਾਹੀਦਾ। ਇਸੇ ਦੇ ਤਹਿਤ ਮੇਘ ਰਾਜ ਅਤੇ ਉਸਦੇ ਸਾਥੀਆਂ ਨਾਲ 8 ਮਈ ਨੂੰ ਬਰਨਾਲੇ ਪਾਰਕ ਵਿਚ ਇਕ ਮੀਟਿੰਗ ਰੱਖੀ ਗਈ।

ਪ੍ਰੰਤੂ ਇਸ ਗਲਬਾਤ ਸਬੰਧੀ ਜੋ ਲਿਖਤੀ ਪੱਤਰ ਮੇਘ ਰਾਜ, ਸੁਰਜੀਤ ਤਲਵਾਰ ਹੋਰਾਂ ਵਲੋਂ ਭੇਜਿਆ ਗਿਆ ਉਸ ਦੀ ਪਹੁੰਚ ਬਹੁਤ ਹੀ ਨਾਕਾਰਆਤਮਕ (Negative) ਸੀ। ਸੋਸਾਇਟੀ ਨਾਲ ਸਬੰਧਿਤ ਸਾਰੇ ਮੁੱਖ ਅਦਾਰੇ ਜਿਵੇਂ ਮੈਗਜ਼ੀਨ, ਪ੍ਰਕਾਸ਼ਨ ਕਮੇਟੀ, ਸਰਪ੍ਰਸਤ ਆਦਿ ਮੇਘ ਰਾਜ, ਸੁਰਜੀਤ ਤਲਵਾਰ ਹੋਰਾਂ ਨੂੰ ਸੌਂਪ ਕੇ ਬਾਕੀ ਕੰਮ ਆਪੋ ਆਪਣੀਆਂ ਇਕਾਈਆਂ ਵਿਚ ਕਰਦੇ ਰਹਿਣ ਲਈ ਕਿਹਾ ਗਿਆ ਸੀ। ਸਾਨੂੰ ਸਾਰੇ ਕੰਮਾਂ ਤੋਂ 'ਸੁਰਖੁਰੂ' ਕਰਦੀ ਹੋਈ ਇਸ ਚਿੱਠੀ ਨੂੰ ਵੇਖਕੇ, ਏਕਤਾ ਬਾਰੇ ਉਹ ਕਿੰਨੇ ਕੁ ਸੰਜੀਦਾ ਹਨ, ਇਹ ਤਾਂ ਸਪੱਸ਼ਟ ਹੁੰਦਾ ਸੀ। ਪਰ ਫੇਰ ਵੀ ਅਸੀਂ ਉਹਨਾਂ ਨਾਲ ਗੱਲਬਾਤ ਚਲਾਉਣ ਲਈ ਬਰਨਾਲੇ ਮੀਟਿੰਗ ਵਿਚ ਜਾਣ ਦਾ ਫੈਸਲਾ ਕੀਤਾ।

ਦੋਹਾ ਧਿਰਾਂ ਦੇ 3-3 ਆਦਮੀ ਲੈ ਕੇ ਗੱਲਬਾਤ ਸ਼ੁਰੂ ਹੋਈ। 'ਵਿਗਿਆਨਕ ਵਿਚਾਰ' ਧਿਰ ਵਲੋਂ ਗੁਰਚਰਨ ਖੇਮੋਆਣਾ, ਰਾਜਿੰਦਰ ਸਿੰਘ ਅਤੇ ਰਾਜਪਾਲ ਸਿੰਘ ਅਤੇ ਦੂਸਰੀ ਧਿਰ ਵਲੋਂ ਸੁਰਜੀਤ ਤਲਵਾਰ, ਧੀਰ ਸ਼ਿੰਘ ਅਤੇ ਗੁਰਚਰਨ ਦਿਲਬਰ ਬੈਠੇ। ਖੁਦ ਮੇਘ ਰਾਜ ਪਹਿਲਾਂ ਹੀ ਗੱਲਬਾਤ ਤੋਂ ਪਾਸੇ ਬੈਠ ਗਿਆ ਜਾਂ ਬਿਠਾ ਦਿੱਤਾ ਗਿਆ ਸੀ। ਗੱਲਬਾਤ ਦੌਰਾਨ ਸਭ ਤੋਂ ਪਹਿਲਾਂ 6-6 ਮੈਂਬਰਾਂ ਤੇ ਆਧਾਰਿਤ ਸਾਂਝੀ ਕਮੇਟੀ ਬਣਾਉਣ ਦਾ ਵਿਚਾਰ ਆਇਆ। ਪਰ ਜਦ ਇਸਦੇ ਕਾਰਜ ਤਹਿ ਕੀਤੇ ਜਾਣ ਲੱਗੇ ਤਾਂ ਇਹ ਸਪੱਸ਼ਟ ਹੋਇਆ ਕਿ ਦੂਜੀ ਧਿਰ ਦੀ ਤਾਂ ਏਕਤਾ ਕਰਨ ਬਾਰੇ ਸਲਾਹ ਹੀ ਕੋਈ ਨਹੀਂ ਬਣੀ। ਉਹਨਾਂ ਵਲੋਂ ਇਹ ਤੈਅ ਸੀ ਕਿ ਇਸ ਕਮੇਟੀ ਦਾ ਕੰਮ ਕੇਵਲ ਸਾਂਝੀਆਂ ਸਰਗਰਮੀਆਂ ਕਰਨ ਤੱਕ ਹੀ ਸੀਮਿਤ ਰਹੇ। ਪ੍ਰੰਤੂ 'ਵਿਗਿਆਨਕ ਵਿਚਾਰ' ਧਿਰ ਦੀ ਰਾਇ ਸੀ ਕਿ ਇਸਦਾ ਮੁੱਖ ਕਾਰਜ ਦੋਹਾਂ ਧਿਰਾਂ ਦੀ ਏਕਤਾ ਕਰਕੇ, ਇਕ ਤਰਕਸ਼ੀਲ ਸੋਸਾਇਟੀ ਖੜੀ ਕਰਨਾ ਹੋਵੇ। ਅਤੇ ਇਸ ਕੰਮ ਲਈ ਇਹ ਸਾਂਝੀ ਕਮੇਟੀ ਨਵਾਂ ਸੰਵਿਧਾਨ, ਐਲਾਨਨਾਮਾ ਆਦਿ ਤਿਆਰ ਕਰੇ ਅਤੇ ਨਵੀਆਂ ਚੋਣਾਂ ਕਰਵਾਏ। ਇਸ ਅਰਸੇ ਦੌਰਾਨ ਸਾਂਝੀਆਂ ਸਰਗਰਮੀਆਂ ਵੀ ਚਲਦੀਆਂ ਰਹਿਣ। ਉਹਨਾਂ ਵਲੋਂ ਸਿਰਫ ਸਾਂਝੀਆਂ ਸਰਗਰਮੀਆਂ ਉੱਤੇ ਅੜੇ ਰਹਿਣ ਤੇ ਸਾਡੇ ਵਲੋਂ ਸਪੱਸ਼ਟ ਕੀਤਾ ਗਿਆ ਕਿ ਇਹ ਜੱਥੇਬੰਦੀ ਐਜੀਟੇਸ਼ਨਲ ਕਿਸਮ ਦੀ ਨਾ ਹੋਣ ਕਰਕੇ ਸਾਂਝੇ ਐਕਸ਼ਨ ਕਰਨ ਦੇ ਮੌਕੇ ਬਹੁਤ ਹੀ ਸੀਮਿਤ ਹਨ ਅਤੇ ਜੇ ਅਸੀਂ ਅੱਜ ਏਕਤਾ ਨੂੰ ਆਪਣਾ ਨਿਸ਼ਾਨਾ ਵੀ ਨਹੀਂ ਮਿਥਦੇ ਤਾਂ ਕਦੇ ਵੀ ਏਕਤਾ ਕਿਵੇਂ ਹੋ ਸਕੇਗੀ? ਖੈਰ ਸਾਡੇ ਵਲੋਂ ਬਹੁਤ ਜ਼ੋਰ ਦੇਣ ਤੇ ਉਹਨਾਂ ਵਲੋਂ ਕਿਹਾ ਗਿਆ ਕਿ ਜੇ ਤੁਸੀਂ ਬਹੁਤਾ ਕਹਿੰਦੇ ਹੋ ਤਾਂ ਏਕਤਾ ਦੇ ਨਸਲੇ ਨੂੰ



ੜੇ ਤੇ ਲਿਆਉਣ ਬਾਰੇ ਵੀ ਵਿਚਾਰ ਕਰ ਹੀ ਲੈਂਦੇ ਹਾਂ। ਤੋਂ ਬਾਅਦ ਉਨ੍ਹਾਂ ਵਲੋਂ ਆਪਣੇ ਬਾਕੀ ਦੇ ਸਾਥੀਆਂ ਅਤੇ ਾਂ ਧਿਰਾਂ ਵਿਚ ਗੱਲਬਾਤ ਸ਼ੁਰੂ ਕਰਵਾਉਣ ਵਾਲੇ ਸਾਥੀ ਂਦਰ ਗੁਪਤਾ ਅਤੇ ਸਾਥੀ ਕੇਵਲ ਨਾਲ ਗੱਲਬਾਤ ਕਰਨ ੰਤ ਏਕਤਾ ਵਾਲਾ ਏਜੰਡਾ ਵਿਚਾਰਨ ਉੱਪਰ ਸਹਿਮਤੀ ਹਰ ਕੀਤੀ ਗਈ।

ਏਸ ਤੋਂ ਅਗਲੀ ਮੁੱਖ ਅੜਿੱਚਣ ਮੇਘ ਰਾਜ ਵਲੋਂ ਪਣੀ ਕਿਤਾਬ 'ਭੂਤਾਂ ਪ੍ਰੇਤਾਂ ਨਾਲ ਯੁੱਧ ਕਿਵੇਂ" ਵਿਚ ਪੇਸ਼ ਤੇ ਗਏ ਰੈਸ਼ਨਲਿਸਟ ਸੋਸਾਇਟੀ ਦੇ ਕਥਿਤ ਇਤਿਹਾਸ ਦੀ । ਜਿਵੇਂ ਕਿ ਪਹਿਲਾਂ ਕਿਹਾ ਜਾ ਚੁੱਕਾ ਹੈ ਜਿਸ ਵਿਚ ਨਲਿਸਟ ਸੋਸਾਇਟੀ ਦੇ ਇਤਿਹਾਸ ਦੀ ਬਜਾਏ ਮਿਥਿਹਾਸ ਖਿਆ ਗਿਆ ਸੀ, ਜਿਸ ਵਿਚ ਤੱਥਾਂ ਨੂੰ ਤੋੜ ਮਰੋੜ ਕੇ ਫ ਆਪਣੀ ਮਹਿਮਾ ਗਾਈ ਗਈ ਸੀ ਅਤੇ ਸੋਸਾਇਟੀ ਦੇ ਸਰਗਰਮ ਮੈਂਬਰਾਂ ਰਜਿੰਦਰ ਸਿੰਘ, ਨਰਿੰਦਰ ਪਿੰਡੀ, ਵਨ ਲਾਲ ਸ਼ਹਿਣਾ ਆਦਿ ਨੂੰ ਖਲਨਾਇਕਾਂ ਦੇ ਰੂਪ ਵਿਚ ਕੀਤਾ ਗਿਆ ਸੀ ਬਿਲਕੁਲ ਉਵੇਂ ਜਿਵੇਂ ਤੁਲਸੀ ਦਾਸ ਰਮਾਇਣ ਵਿਚ ਰਾਮ ਅਤੇ ਰਾਵਣ ਦੀ ਧਿਰ ਨੂੰ ਪੇਸ਼ ਕੀਤਾ ਆ ਸੀ ਫਰਕ ਸਿਰਫ ਐਨਾ ਹੀ ਸੀ ਕਿ ਰਾਮ ਦੀ ਮਹਿਮਾ ਤੁਲਸੀ ਦਾਸ ਨੇ ਲਿਖੀ ਸੀ ਏਥੇ ਆਪਣੀ ਮਹਿਮਾ ਆਪ ਲਿਖੀ ਗਈ ਸੀ।

ਕਿਤਾਬੀ ਰੂਪ ਵਿਚ ਦਿੱਤੇ ਹੋਣ ਸਦਕਾ ਇਸ ਲਿਖਤ ਸਬੰਧੀ ਮਹੱਤਵ ਬਣਦਾ ਸੀ ਅਤੇ ਇਸਨੂੰ ਅਣਗੌਲਿਆਂ ਹੀਂ ਸੀ ਕੀਤਾ ਜਾ ਸਕਦਾ। ਸੋ ਇਸ 'ਇਤਿਹਾਸ' ਨੂੰ ਵਾਪਸ ਣ ਅਤੇ ਦੋਹਾਂ ਧਿਰਾਂ ਦੀ ਬਣੀ ਸਾਂਝੀ ਕਮੇਟੀ ਵਲੋਂ ਤੁਲਿਤ ਪਹੁੰਚ ਨਾਲ ਇਤਿਹਾਸ ਲਿਖੇ ਜਾਣ ਦਾ ਮਸਲਾ ਠਾਇਆ ਗਿਆ। ਇਹ ਲੇਖ ਕਿਉਂਕਿ ਮੇਘ ਰਾਜ ਨਾਲ ਬੰਧਿਤ ਸੀ ਇਸ ਲਈ ਉਸਨੂੰ ਗੱਲਬਾਤ ਵਿਚ ਲਿਆਂਦਾ ਗਿਆ। ਪਰ ਉਸ ਵਲੋਂ ਇਸਨੂੰ ਵਾਪਸ ਲੈਣ ਤੋਂ ਨਾਂਹ ਕਰ ਦਿੱਤੀ ਗਈ ਅਤੇ ਗੱਲ ਨੂੰ ਗੋਲ-ਮੋਲ ਕਰਕੇ ਟਾਲਣ ਦੀ ਸ਼ਿਸ਼ ਕੀਤੀ ਗਈ।

ਪ੍ਰੰਤੂ ਅਸੀਂ ਇਸ ਮਸਲੇ ਨੂੰ ਲੋਕਾਂ ਸਾਹਮਣੇ ਪੂਰੀ ਤਰ੍ਹਾਂ ਤਾਰ ਕੇ ਸਪੱਸ਼ਟ ਕਰਨ ਦੇ ਹੱਕ ਵਿਚ ਸਾਂ। ਅਸੀਂ ਪੇਸ਼ਕਸ਼ ੀਤੀ ਕਿ "ਤੁਸੀਂ ਦੱਸੋ ਸਾਡੇ ਵਲੋਂ ਜਿੱਥੇ ਵੀ ਕਿਸੇ ਲਿਖਤ ਤੁਹਾਡੇ ਖਿਲਾਫ ਜਨਤਕ ਰੂਪ ਵਿਚ ਚੁਭਵੀਂ ਸ਼ਬਦਾਵਲੀ ਾਂ ਗਲਤ ਇਲਜ਼ਾਮ ਬਾਜ਼ੀ ਕੀਤੀ ਗਈ ਹੈ ਅਸੀਂ ਉਸਨੂੰ ਲਤ ਮੰਨ ਕੇ ਸਪੱਸ਼ਟ ਰੂਪ ਵਿਚ ਵਾਪਸ ਲਵਾਂਗੇ। ਪਰ ਸੀਂ ਵੀ ਇਸੇ ਤਰ੍ਹਾਂ ਸਾਰੇ ਗਲਤ ਇਲਜ਼ਾਮਾਂ ਵਾਲੀਆਂ ਖਤਾਂ ਨੂੰ ਸਪੱਸ਼ਟ ਰੂਪ ਵਿਚ ਗਲਤ ਕਰਾਰ ਦੇ ਕੇ ਵਾਪਸ ਵੋ। ਕਿਉਂਕਿ ਜਿੰਨਾ ਚਿਰ ਅਸੀਂ ਇਕ ਦੂਸਰੇ ਪ੍ਰਤੀ ਕੀਤੇ ਏ ਪਹਿਲੇ ਗਲਤ ਨਿਰਣਿਆਂ ਨੂੰ ਰੱਦ ਨਹੀਂ ਕਰਦੇ ਅੱਗੋਂ ਈ ਇਕੱਠੇ ਕਿਵੇਂ ਚੱਲ ਸਕਦੇ ਹਾਂ। ਤਰਕਵਾਦੀ ਪਹੁੰਚ ਥੋਂ ਮੰਗ ਕਰਦੀ ਹੈ ਕਿ ਅਸੀਂ ਆਪਣੀ ਗਲਤੀ ਨੂੰ ਗਲਤੀ ੀ ਮੰਨੀਏ।" ਸਾਡੇ ਵਲੋਂ ਇਸ ਮਸਲੇ ਪ੍ਰਤੀ ਜੋ ਸਪੱਸ਼ਟ ਤੇ ਰਕਸ਼ੀਲ ਪਹੁੰਚ ਅਖਤਿਆਰ ਕੀਤੀ ਗਈ ਇਸ ਖਿਲਾਫ ਉਹਨਾਂ ਕੋਲ ਕੋਈ ਦਲੀਲ ਨਹੀਂ ਸੀ ਅਤੇ ਇਕ ਵਾਰ ਤਾਂ ਉਹਨਾਂ ਨੂੰ ਇਸ ਤੇ ਹਾਂ ਵੀ ਕਰ ਦੇਣੀ ਪਈ। ਪਰ ਅੰਦਰੋਂ ਉਹਨਾਂ ਦੀ ਏਕਤਾ ਲਈ ਕੋਈ ਖਾਹਿਸ਼ ਨਾ ਹੋਣ ਕਰਕੇ ਆਨੀ ਬਹਾਨੀਂ ਇਸਤੋਂ ਟਲਣ ਦੀਆਂ ਕੋਸ਼ਿਸ਼ਾਂ ਕਰ ਰਹੇ ਸਨ। ਆਖਿਰ ਜਦ ਏਕਤਾ ਦਾ ਮਸੌਦਾ ਲਿਖਤੀ ਰੂਪ ਵਿਚ ਤਿਆਰ ਹੋ ਰਿਹਾ ਸੀ ਅਤੇ ਸਮਝੌਤੇ ਦੀ ਤੀਸਰੀ ਮਦ ਵਜੋਂ ਦੋਹਾਂ ਧਿਰਾਂ ਦੀਆਂ ਇਕ ਦੂਜੇ ਖਿਲਾਫ ਜਨਤਕ ਤੌਰ ਤੇ ਪ੍ਰਕਾਸ਼ਿਤ ਕੀਤੀਆਂ ਗਈਆਂ ਲਿਖਤਾਂ ਨੂੰ ਵਾਪਸ ਲਏ ਜਾਣ ਬਾਰੇ ਦਰਜ ਕੀਤਾ ਜਾ ਰਿਹਾ ਸੀ ਤਾਂ ਮੇਘ ਰਾਜ ਨੇ ਫੇਰ ਰੌਲਾ ਪਾ ਦਿੱਤਾ ਕਿ ਤਰਕਸ਼ੀਲ ਸੋਸਾਇਟੀ ਦੇ ਇਜਲਾਸ ਵਿਚ ਉਸਦੇ ਬਾਰੇ ਜੋ ਕੁਝ ਵੀ ਵਿਚਾਰ ਅਧੀਨ ਆਇਆ ਹੈ ਉਸ ਨੂੰ ਵਾਪਿਸ ਲਿਆ ਜਾਵੇ। ਇਸ ਤੇ ਸਾਡੇ ਵਲੋਂ ਮਜਬੂਰੀ ਜਾਹਿਰ ਕੀਤੀ ਗਈ ਕਿ ਜੋ ਇਜਲਾਸ ਵਿਚ ਬਹਿਸ ਹੋ ਗਈ ਉਸਨੂੰ ਡੇਲੀਗੇਟਾਂ ਦੇ ਮੂੰਹਾਂ ਵਿਚ ਕਿਵੇਂ ਵਾਪਸ ਕੀਤਾ ਜਾ ਸਕਦਾ ਹੈ? ਹਾਂ ਉਸ ਬਹਿਸ ਦਾ ਜੋ ਵੀ ਸਿੱਟਾ ਜਨਤਕ ਰੂਪ ਵਿਚ 'ਵਿਗਿਆਨਕ ਵਿਚਾਰ' ਵਿਚ ਛਾਪਿਆ ਹੈ ਉਸਨੂੰ ਅਸੀਂ ਵਾਪਸ ਲੈ ਹੀ ਰਹੇ ਹਾਂ। ਫੇਰ ਰਾਮਪੁਰੇ ਇਜਲਾਸ ਵਿਚ ਜੋ ਖਰੜਾ ਪੇਸ਼ ਕੀਤਾ ਗਿਆ ਉਸ ਵਿਚ ਮੇਘ ਰਾਜ ਬਾਰੇ ਕੋਈ ਵਧਵੀਂ ਗੱਲ ਵੀ ਨਹੀਂ ਸੀ ਕੀਤੀ ਗਈ। ਹੈਰਾਨੀ ਦੀ ਗੱਲ ਇਹ ਹੈ ਕਿ ਅਜਲਾਸ ਵਿਚ ਉਹਨਾਂ ਦੇ ਖਿਲਾਫ ਅਜਿਹੀ ਕਿਹੜੀ ਗੱਲ ਸੀ ਜਿਸਨੂੰ ਆਧਾਰ ਬਣਾਕੇ ਉਹ ਗੱਲਬਾਤ ਤੋੜ ਰਹੇ ਸਨ ਇਸ ਬਾਰੇ ਉਹ ਕੁਝ ਨਹੀਂ ਦੱਸ ਸਕੇ ਤੇ ਇਸ ਤਰ੍ਹਾਂ ਗੱਲਬਾਤ ਤੋੜ ਦਿੱਤੀ ਗਈ। ਯਾਨੀ ਜੇ ਥੋੜ੍ਹੇ ਸ਼ਬਦਾਂ ਵਿਚ ਸਾਰੀ ਗੱਲਬਾਤ ਦਾ ਨਿਚੋੜ ਪੇਸ਼ ਕਰਨਾ ਹੋਵੇ ਤਾਂ ਗੱਲ ਇਹੀ ਨਿਕਲਦੀ ਸੀ ਕਿ "ਮੈਂ ਨੀਂ ਏਹਦੇ ਵਸਣਾ, ਇਹਦੀ ਤਾਂ ਖਾਂਦੇ ਦੀ ਦਾਹੜੀ ਹਿਲਦੀ ਐ।"

ਉਂਜ ਮੇਘ ਰਾਜ ਵਲੋਂ ਰੈਸ਼ਨਲਿਸਟ ਸੋਸਾਇਟੀ ਦੇ ਕਥਿਤ ਇਤਿਹਾਸ ਵਿਚ ਫੁੱਟ ਪਾਉਣ ਦੇ ਕਾਰਣਾਂ ਬਾਰੇ ਖੁਦ ਹੀ ਵਾਰ ਵਾਰ ਇਹ ਲਿਖਕੇ ਸਪੱਸ਼ਟ ਕੀਤਾ ਗਿਆ ਕਿ"... ਪਰ ਨਿਗੂਣੇ ਕੰਮ ਵਾਲੇ ਵਿਅਕਤੀਆਂ ਦੀ ਅਧੀਨਗੀ ਹੇਠ ਮੈਂ ਕੰਮ ਕਰਨ ਲਈ ਬਿਲਕੁਲ ਤਿਆਰ ਨਹੀਂ ਸੀ।" ਉਸਦੀ ਕਿਤਾਬ ਵਿਚ ਸਫਾ 26 ਅਤੇ ਫਿਰ ਸਫਾ 29 ਤੇ ਦੂਹਰੀ ਵਾਰ ਦਰਜ ਕੀਤੀਆਂ ਇਹ ਲਾਈਨਾਂ ਸਪੱਸ਼ਟ ਤੌਰ ਤੇ ਉਸਦੇ ਇਰਾਦਿਆਂ ਨੂੰ ਪ੍ਰਗਟ ਕਰਦੀਆਂ ਹਨ। ਕਿਸਦਾ ਕੰਮ 'ਨਿਗੂਣਾ' ਹੈ ਤੇ ਕਿਸਦਾ 'ਬਹੁਮੁੱਲਾ' ਇਸਦਾ ਫੈਸਲਾ ਲੋਕਾਂ ਅਤੇ ਜੱਥੇਬੰਦੀ ਦੇ ਮੈਂਬਰਾਂ ਨੇ ਕਰਨਾ ਹੁੰਦਾ ਹੈ ਨਾ ਕਿ ਕਿਸੇ ਵਿਅਕਤੀ ਦੇ ਖੁਦ ਬਾਰੇ ਕੀਤੇ ਅੰਤਰਮੁਖੀ ਨਿਰਣਿਆਂ ਨੇ। ਤਰਕਸ਼ੀਲ ਲਹਿਰ ਦੇ ਸਮਰਥਕ ਸਾਰੇ ਵਿਅਕਤੀਆਂ ਵਲੋਂ ਇਸ ਗੱਲ ਨੂੰ ਯਕੀਨੀ ਬਣਾਉਣ ਲਈ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ ਕਿ ਜੋ ਵੀ ਵਿਅਕਤੀ ਜਥੇਬੰਦੀ ਵਿਚ ਫੁੱਟ ਪਾਉਂਦਾ ਹੈ, ਆਪਣਾ ਵੱਖਰਾ ਫੱਟਾ ਲਾ ਕੇ ਲੋਕਾਂ ਨੂੰ ਭੰਬਲਭੂਸੇ ਵਿਚ ਪਾਉਂਦਾ ਹੈ ਉਸਨੂੰ ਮੂੰਹ ਨਾ ਲਾਇਆ ਜਾਵੇ। ਜਥੇਬੰਦੀ ਚਾਹੇ ਤਰਕਸ਼ੀਲ ਸੋਸਾਇਟੀ ਹੋਵੇ ਜਾਂ ਕੋਈ ਹੋਰ, ਵਿਅਕਤੀ ਚਾਹੇ ਮੇਘ ਰਾਜ ਹੋਵੇ ਜਾਂ ਅਜਿਹਾ ਹੀ ਕੋਈ ਹੋਰ ਜਥੇਬੰਦੀਆਂ ਦੀ ਏਕਤਾ ਨੂੰ ਕਾਇਮ ਰਖਣਾ ਅਤੇ ਉਹਨਾਂ ਵਿਚ ਜਮਹੂਰੀ ਕਾਰਜ ਵਿਧੀ ਨੂੰ ਯਕੀਨੀ ਬਣਾਉਣਾ ਸਾਡੀ ਸਮੁੱਚੀ ਅਗਾਂਹ-ਵਧੂ ਲਹਿਰ ਵਾਸਤੇ ਸਮੇਂ ਦੀ ਮੁੱਖ ਲੋੜ ਬਣਦੀ ਹੈ।

ਰਜਿਸ਼ਟਰੇਸ਼ਨ ਨੰਬਰ---46587/87

(ਸੰਪਾਦਕੀ ਦੀ ਬਾਕੀ)

ਅੱਜ ਲੋੜ ਹੈ ਕਿ ਇਕੋ ਨਿਸ਼ਾਨੇ ਨੂੰ ਲੈ ਕੇ ਚੱਲੀਆਂ ਹੋਈਆਂ ਸਾਰੀਆਂ ਜਥੇਬੰਦੀਆਂ ਨੂੰ ਹਰ ਖੇਤਰ ਵਿਚ ਇੱਕਠੇ ਹੋਣ ਲਈ ਮਜ਼ਬੂਰ ਕੀਤਾ ਜਾਵੇ। ਇਸਦੇ ਲਈ ਜ਼ਰੂਰੀ ਹੈ ਕਿ ਹਰ ਜਥੇਬੰਦੀ ਦਾ ਢਾਂਚਾ ਜਮਹੂਰੀ ਲੀਹਾਂ ਤੇ ਉਸਾਰਿਆਂ ਹੋਵੇ ਅਤੇ ਮੈਂਬਰਾਂ ਦੀਆਂ ਭਾਵਨਾਵਾਂ ਦੀ ਕਦਰ ਕਰਦੇ ਹੋਏ ਜੋ ਵੀ ਵਿਅਕਤੀ ਜਮਹੂਰੀ ਵਿਧੀ ਰਾਹੀਂ ਅੱਗੇ ਆਉਂਦੇ ਹਨ ਉਹਨਾਂ ਨੂੰ ਹੀ ਅਗਵਾਈ ਦਾ ਮੌਕਾ ਦਿੱਤਾ ਜਾਵੇ। ਇਸ ਕਾਰਜ ਨੂੰ ਪੂਰਾ ਕਰਨ ਲਈ ਆਮ ਲੋਕਾਂ ਅਤੇ ਜਥੇਬੰਦੀਆਂ ਦੇ ਸਾਧਾਰਣ ਮੈਂਬਰਾਂ ਨੂੰ ਆਪਣੀ ਜ਼ਿੰਮੇਵਾਰੀ ਸੰਭਾਲਣੀ ਚਾਹੀਦੀ ਹੈ ਅਤੇ ਇਹ ਵੇਖਣਾ ਚਾਹੀਦਾ ਹੈ ਕਿ ਕਿਹੜੀ ਧਿਰ ਜਥੇਬੰਦੀਆਂ ਵਿਚ ਫੁੱਟ ਪਾਉਂਦੀ ਹੈ, ਏਕਤਾ ਤੋਂ ਭਜਦੀ ਹੈ ਜਾਂ ਜਥੇਬੰਦੀ ਦੇ ਅਸੂਲਾਂ ਤੋਂ ਪਾਸੇ ਜਾ ਰਹੀ ਹੈ। ਉਸਨੂੰ ਠੀਕ ਪਾਸੇ ਆਉਣ ਅਤੇ ਆਪਣੀਆਂ ਗਲਤੀਆਂ ਮੰਨਣ ਲਈ ਮਜ਼ਬੂਰ ਕਰਨਾ ਚਾਹੀਦਾ ਹੈ। ਅਤੇ ਜੇ ਕੋਈ ਧਿਰ ਜਾਂ ਵਿਅਕਤੀ ਸਮੂਹ ਦੇ ਹਿਤਾਂ ਨੂੰ ਮੁੱਖ ਨਾ ਰੱਖ ਕੇ ਹਿੰਡ ਕਰਦਾ ਹੈ, ਆਪਣੇ ਨਿੱਜੀ ਹਿਤਾਂ ਨੂੰ ਪਹਿਲ ਦਿੰਦਾ ਹੈ ਤਾਂ ਉਸਦੀ ਅਸਲੀਅਤ ਨੂੰ ਪਛਾਣ ਕੇ ਜਨਤਾ ਵਿਚੋਂ ਨਿਖੇੜ ਦੇਣਾ ਚਾਹੀਦਾ ਹੈ ਤਾਂ ਜੋ ਉਹ ਆਪਣੇ ਪਹਿਲਾਂ ਕਿਸੇ ਮੌਕੇ ਕਦੇ ਮਾਣ-ਤਾਣ ਨੂੰ ਲੰਮਾ ਸਮਾਂ ਲੋਕਾਂ ਨੂੰ ਗੁਮਰਾਹ ਕਰਨ ਲਈ ਹੀ ਨਾ ਵਰਤਦਾ ਰਹੇ।

---

## ਅੰਧ ਵਿਸ਼ਵਾਸ਼ ਦਾ ਪਾਕਿਸਤਾਨੀ ਨਮੂਨਾਂ

ਪੰਜਾਬੀ ਟ੍ਰਿਬਿਊਨ ਵਿਚ ਛਪੀ ਇਕ ਖਬਰ ਮੁਤਾਬਿਕ ਲਹੌਰ ਦੇ ਨੇੜੇ ਇਕ ਪਿੰਡ ਦੇ ਉਮਰਾਨ ਖਾਨ ਨੇ ਆਪਣੇ ਪਰਿਵਾਰ ਦੇ ਸੱਤ ਜੀਅ ਅੰਧ-ਵਿਸ਼ਵਾਸ਼ ਦੀ ਭੇਟ ਕਰ ਦਿੱਤੇ ਜਦ ਕਿ ਉਸਦਾ ਫੱਟੜ ਪੁੱਤਰ ਬਚ ਗਿਆ ਜਿਸਨੇ ਹਸਪਤਾਲ ਪਹੁੰਚ ਕੇ ਸਾਰੇ ਹਾਲਾਤ ਦੱਸੇ। ਉਸਦੇ ਕਥਨ ਅਨੁਸਾਰ ਅੱਧੀ ਰਾਤ ਵੇਲੇ ਉਮਰਾਨ ਖਾਨ ਨੇ ਆਪਣੀ ਪਤਨੀ, ਪੁੱਤਰ ਅਤੇ ਧੀਆਂ ਨੂੰ ਇਹ ਕਹਿ ਕੇ ਟੋਕੇ ਨਾਲ ਹਲਾਕ ਕੀਤਾ ਕਿ ਉਸਨੂੰ ਸੁਪਨੇ ਵਿਚ ਅੱਲਾ ਤਾਅਲਾ ਨੇ ਕਿਹਾ ਕਿ ਉਹ ਪਰਿਵਾਰ ਨੂੰ ਕਤਲ ਕਰ ਦੇਵੇ ਤਾਂ ਸਾਰਾ ਟੱਬਰ ਜੰਨਤ (ਸਵਰਗ) ਵਿਚ ਜਾਵੇਗਾ। ਪੁਲਿਸ ਨੇ ਦੋਸ਼ੀ ਨੂੰ ਗ੍ਰਿਫਤਾਰ ਕਰ ਲਿਆ ਹੈ।

---

If Undelivered, Please Return

VIGYANIC VICHAR

POST BOX NO.--34

KOT KAPURA--151204

PRINTED MATTER To

TO

____________________

____________________

____________________